# ਪੱਥਰ ਬੋਲ ਪਏ

ਹਰਬੰਸ ਅਰਮਾਨੀ



ਰੂਰਲ ਬੁਕ ਕੰਪਨੀ, ਲੁਧਿਆਣਾ

# ਏਸੇ ਕਲਮ ਤੋਂ

੧. ਹੁੰਗਾਰੇ (ਕਾਵਿ ਸੰਗ੍ਰਹਿ)

੨. ਚਿਕੜ ਚਿਕੜ (ਖ਼ਿਆਲ ਤੇ ਕਹਾਣੀਆਂ)

# ਆਸ਼ੀਰਵਾਦ

ਹਰਬੰਸ 'ਅਰਮਾਨੀ'. ਤੇਈ ਚਵ੍ਹੀ ਕੁ ਵਰਿਆਂ ਦਾ ਇਕ ਅਤ ਸਾਦਾ ਸਾਊ ਮਿਠਬੋਲਾ, ਤੇ ਵਫਾਦਾਰ ਗਭੱਰੂ ਹੈ-ਜਿਸ ਤਰ੍ਹਾਂ ਦਾ 'ਅਰਮਾਨੀ' ਆਪੂੰ ਹੈ ਉਸੇ ਤਰ੍ਹਾਂ ਦੀ ਮਿਠੀ ਪਿਆਰੀ ਸਾਦੀ ਤੇ ਗੰਭੀਰ ਇਸਦੀ ਕਲਮ ਦੀ ਆਵਾਜ਼ ਹੈ ਇਸਦੀ ਕਵਿਤਾ ਹੈ।

ਦੁਨੀਆਂ ਵਿਚ ਚੰਦ ਹੀ ਐਸੇ ਮੇਰੀ ਜ਼ਿੰਦਗੀ ਦੇ ਨੇੜੇ ਮੇਰੇ ਅਜ਼ੀਜ਼ ਏ ਮੇਰੇ ਆਪਣੇ ਹਨ ਜਿਹਨਾ ਵਿਚੋਂ 'ਅਰਮਾਨੀ' ਦੀ ਇਨਸਾਨੀਅਤ ਅਰਮਾਨੀ ਦਾ ਆਦਰਸ਼ਕ ਜੀਵਨ 'ਅਰਮਾਨੀ' ਦੀ ਕਵਿਤਾ ਤੇ ਹੋਰ ਦਿਸਦੇ ਕਈ ਗੁਣ ਇਸ ਨੂੰ ਮੇਰੇ ਇਤਨਾ ਨਜ਼ਦੀਕ ਲੈ ਆਏ ਹਨ ਕਿ ਮੈਨੂੰ 'ਵਿਥ' ਸ਼ਬਦ ਇਕ ਮੁਹਮਲ ਜਿਹਾ ਜਾਪਣ ਲਗ ਪਿਆ ਹੈ।

ਮੈਨੂੰ 'ਅਰਮਾਨੀ' ਦੀ ਕਲਮ ਤੋਂ ਢੇਰ ਆਸਾਂ ਹਨ ਮੈਂ ਅਰਮਾਨੀ ਨੂੰ ਆਸ਼ੀਰਵਾਦ ਦੇਂਦਾ ਹਾਂ ਕਿ ਇਹ ਹੋਰ ਚੰਗਾ ਇਨਸਾਨ ਬਣੇ ਹੋਰ ਚੰਗਾ ਲਿਖੇ ਐਨਾ ਚੰਗਾ ਲਿਖੇ ਕਿ ਮੈਂ ਅਰਮਾਨੀ ਉਤੇ ਫ਼ਖ਼ਰ ਕਰ ਸਕਾਂ।

ਪਥੱਰ ਬੋਲ ਪਏ ਅਰਮਾਨੀ ਦਾ ਪਹਿਲਾ ਕਾਵਿ ਸੰਗ੍ਰਹਿ ਹੈ ਜੇ ਅਰਮਾਨੀ ਜ਼ਿੰਦਗੀ ਨੂੰ ਜ਼ਿੰਦਗੀ ਦੇ ਉਸਰਈਆਂ ਨੂੰ-ਤੇ ਜ਼ਿੰਦਗੀ ਦੇ ਕਾਤਲਾਂ ਨੂੰ ਇਵੇਂ ਹੀ ਗਹੁ ਨਾਲ ਵੇਖਦਾ ਤੇ ਕਲਮ ਨਾਲ ਚਿਤਰਦਾ ਗਿਆ ਤਾਂ ਦਿਨ ਦੂਰ ਨਹੀਂ ਜਦ ਕਿ ਅਰਮਾਨੀ ਇਕ ਚੋਟੀ ਦਾ ਕਵੀ ਮੰਨਿਆਂ-ਸਨਮਾਨਿਆਂ ਤੇ ਪ੍ਰਵਾਨਿਆਂ ਜਾਵੇ ਗਾ।

ਪਥੱਰ ਬੋਲ ਪਏ-ਪੁਸਤਕ ਦਾ ਨਾਂ ਹੀ ਐਸਾ ਹੈ ਜਿਸ ਤੋਂ ਪਤਾ ਲਗ ਜਾਂਦਾ ਏ ਕਿ ਕਵੀ ਆਪੂੰ ਕਿਤਨਾ ਕੁ ਹਸਾਸ ਤੇ ਇਨਕਲਾਬੀ ਰੁਚੀਆਂ ਦਾ ਮਾਲਕ ਹੈ।

ਮੈਂ ਪੰਜਾਬੀ ਪਾਠਕਾਂ ਪਾਸੋਂ ਆਸ ਰਖਦਾ ਹਾਂ ਕਿ ਉਹ ਅਰਮਾਨੀ ਦੀ ਕਦਰ ਪਾਣ ਗੇ। ਕਵੀਆਂ ਪੜਚੋਲੀਆਂ ਤੇ ਪਾਰਖੂਆਂ ਨੂੰ ਰਾਏ ਦੇਂਦਾ ਹਾਂ ਕਿ ਉਹ ਅਰਮਾਨੀ ਨਾਲ ਇਨਸਾਫ ਕਰਨ।

ਇਨ੍ਹਾਂ ਸ਼ਬਦਾਂ ਨਾਲ ਅਰਮਾਨੀ ਨੂੰ ਮੈਂ ਸਾਹਿਤ ਪਿੜ ਅੰਦਰ ਜੀ ਆਈਆਂ ਆਖਦਾ ਹਾਂ।

ਮੈਂ ਹਾਂ ਪਾਠਕਾਂ ਦਾ ਆਪਣਾ

ਬਿਸ਼ਨ ਸਿੰਘ ਉਪਾਸ਼ਕ

ਚੀਫ ਐਡੀਟਰ ਪ੍ਰੀਤਮ
ਮਾਸਕ ਪਤਰ
ਦਿਲੀ
ਮਿਤੀ ੧੦-੧੧-੫੭

# ਮੁਖ ਬੰਧ

ਰਾਤ ਦੇ ਮੁਟਿਆਰੇ, ਚੰਨ ਨੁਲ੍ਹਾਏ, ਇਕਰਾਰ ਪੂਰੇ ਕਰਦੇ ਨੂਰੋ ਨੂਰ ਅੰਗਾਂ ਦਾ ਸਵਾਗਤੀ ਗੀਤ ਗਾਂਉਂਦਾ ਹੈ ਅਰਮਾਨੀ। ਕਦੀ ਉਹ ਸੂਰਜ ਦੀ ਲਾਲ ਟਿੱਕੀ ਵਿਚੋਂ ਵਰ੍ਹਦੀ ਗੁਲਾਲੀ ਹੇਠ ਜੋਬਨ ਮਤੀ ਰਾਤ ਦੇ ਅੰਗ ਅੰਗ ਨੂੰ ਨਿਖਰਦੇ,ਨਵੇਂ ਜੀਵਨ ਦਾ ਵਰ-ਦਾਨ ਦਿੰਦੇ, ਸਜ-ਮੁਕਲਾਈ ਸੁੰਦਰੀ ਵਾਂਗ ਅੰਦਰੋਂ ਬਾਹਰੋਂ ਭਰਪੂਰ ਹੋਈ ਵੇਖਦਾ ਹੈ। ਅਰਮਾਨੀ ਦੀ ਅਰਮਾਨਾਂ ਭਰੀ ਤਾਂਘ ਵਿਚ ਕਾਲੀ ਕੋਹਜੀ ਰਾਤ ਦੀ ਸੂਰਤ ਅਲੋਪ ਹੁੰਦੀ ਦਿਸਦੀ ਹੈ। ਜੋ ਹੁਣ ਹੈ, ਉਹ ਚਾਹੇ ਬਹੁਤ ਕੁਝ ਅਜਿਹਾ ਹੈ ਜੋ ਬੁਰਾ ਹੈ ਪਰ ਸਾਡੀਆਂ ਜੁਆਨ ਸੁਫਨਿਆਂ ਨਾਲ ਸੱਧਰਾਈਆਂ ਅੱਖਾਂ ਨੂੰ ਕਲ ਦੇ ਆਉਣ ਵਾਲੇ ਚਮਕਦੇ ਚਾਨਣਾਂ ਦੀ ਪਛਾਣ ਜ਼ਰੂਰ ਹੋ ਗਈ ਹੈ। ਹਾਲੇ ਬਹੁਤ ਕੁਝ ਹੈ ਜੋ ਨਹੀਂ ਹੋਣਾ ਚਾਹੀ-ਦਾ ਕਵੀ ਦੀ ਜ਼ਬਾਨ ਵਿਚ:-

ਅਜੇ ਮੇਰੇ ਸਾਹਾਂ ਵਿਚ ਘੁਲੇ
ਦੁਖੀਆਂ ਦੇ ਦੁਖ ਸਾਰੇ
ਅਜੇ ਤਾਂ ਹਰ ਥਾਂ ਫੁਲ ਇਉਂ ਦਿਸਦੇ
ਜਿਉਂ ਭਖਦੇ ਅੰਗਿਆਰੇ
ਅਜੇ ਤੇ ਧਰਤੀ ਦਾ ਦਿਲ ਧੁਖਦਾ
ਅਜੇ ਨ ਕਿਸ ਨੂੰ ਹੋਸ਼......

ਇਹੋ ਕਾਰਨ ਹੈ ਜੋ ਅਰਮਾਨੀ ਯਥਾਰਥ ਤੋਂ ਭਾਂਜ ਤੇ ਗ਼ਲਤ ਕਿਸਮ ਦੇ ਆਦਰਸ਼ਵਾਦ ਦਾ ਦੋਸ਼ੀ ਨਹੀਂ। ਉਹ ਜੀਵਨ ਦੀ ਅਸਲੀਅਤ ਨਾਲ ਜੁੜਿਆ ਹੋਇਆ ਇਸ ਦੇ ਨਕਸ਼ਾਂ ਨੈਣਾਂ

ਦੀ ਪੋਖ ਕਰਦਾ ਹੈ। ਇਸ ਦੇ ਮੰਦ ਚੰਗ ਨੂੰ ਪੜਚੋਲਦਾ ਹੈ ਅਤੇ ਭਵਿਖ ਵਿਚ ਜੋ ਕੁਝ ਹੋਣ ਵਾਲਾ ਹੈ, ਜਾਂ ਹੋਣਾ ਚਾਹੀਦਾ ਹੈ ਉਸ ਦੇ ਸ਼ਗਨ ਮਨਾਉਂਦਾ ਤੇ ਆਪਣੀ ਕਵੀਆਨਾਂ ਆਸ਼ੀਰਵਾਦ ਦੇਂਦਾ ਹੈ। ਉਹ ਸਾਫ ਵੇਖਦਾ ਹੈ ਕਿ ਹਾਲੇ ਨਵੀਂ ਜ਼ਿੰਦਗੀ ਦੇ ਘੋਲ ਲਈ ਜੋਸ਼ ਠੰਡਾ ਹੈ, ਸੁੱਤਾ ਹੋਇਆ ਹੈ।

ਅਜੇ ਤਾਂ ਜ਼ਿੰਦਗੀ ਫੁਟਪਾਥਾਂ ਨੂੰ
ਭਰਦੀ ਪਈ ਕਲਾਵੇ
ਅਜੇ ਤਾਂ ਮਨ ਦੇ ਤਾਰ ਤਾਰ ਚੋਂ
ਗੂੰਜਣ ਹੋਕੇ ਹਾਵੇ

ਤੇ ਰਸਤਾ ਵੀ ਓਨਾ ਸਾਫ ਸਾਫ ਨਹੀਂ ਜਿਨ੍ਹਾ ਹੋਣਾ ਚਾਹੀਦਾ ਹੈ।

ਅਜੇ ਤੇ ਮੰਜ਼ਲ ਮੈਲੀ ਮੈਲੀ

ਅਤੇ ਇਸ ਮੰਜ਼ਲ ਵਲ ਵਧਣ ਲਈ ਜਿਸ ਇੰਨਕਲਾਬੀ ਜੋਸ਼ ਦੀ ਲੋੜ ਹੈ, ਓਹ ਵੀ ਮੌਜੂਦ ਨਹੀ।

ਅਜੇ ਤੇ ਸੁਤਾ ਜੋਸ਼

ਇਕ ਧਿਰ ਸੂਰਜ ਡੁਬਿਆ ਹੋਇਆ, ਰਾਤ ਪਸਰੀ ਹੋਈ ਹੈ ਕਲਖ ਤੇ ਬਦਸੂਰਤੀ ਦਾ ਪਹਿਰ ਹੈ ਪਰ ਦੂਜੀ ਧਿਰ ਆਸ ਦਾ ਸੰਦੇਸ਼ ਲਈ ਊਸ਼ਾ ਦੀ ਲਾਲ ਦੇਵੀ ਸਰਘੀ ਨੂੰ ਆਪਣੇ ਜਲਾਲ ਨਾਲ ਚਾਰ ਚੰਦ ਲਾ ਰਹੀ ਹੈ। ਫੁਟੱਪਾਥਾਂ ਤੇ ਰੁਲਦੇ ਮਜ਼ਦੂਰ ਨੂੰ ਜਾਗਣ ਤੇ ਆਜ਼ਾਦੀ, ਬਰਾਬਰੀ, ਖ਼ੁਸ਼ੀਆਂ ਖੇੜਿਆਂ ਦੇ ਜਗਤ ਵਲ ਵਧਣ ਦਾ ਸੰਦੇਸ਼ ਮਿਲ ਰਿਹਾ ਹੈ ਦਿਲਾਂ ਵਿਚ ਨਵੇਂ ਨਗ਼ਮੇ ਪਸੇਟ ਰਹੇ ਹਨ, ਨਵੀਆਂ ਪਰਭਾਤਾਂ ਲਿਸ਼ਕ ਰਹੀਆਂ ਹਨ ਅਤੇ ਸੂਰਜ ਦੇਵਤਾ ਸਾਰੇ ਜਗਤ ਦਾ ਹਨ੍ਹੇਰਾ ਡੀਕਾਂ ਲਾਕੇ ਪੀ ਚੁਕਾ ਹੈ। ਇਹ ਸੁੰਦਰ ਸਵੱਸਥ, ਨਵੀਂ ਨਵੇਲੀ ਜ਼ਿੰਦਗੀ ਕਲ ਦੀ

ਅਸਲੀਅਤ ਹੈ। ਓਹ ਕਵੀ ਕੀ ਕਵੀ ਹੋਇਆ ਜੋ ਨਿਰੇ ਮੌਤ ਦੇ ਸੋਹਿਲੇ ਗਾਂਉਦਾ ਹੈ, ਜੋ ਦਿਲ ਭਰ ਕੇ ਜ਼ਿੰਦਗੀ ਦੇ ਭਰਪੂਰ ਧੜਕ ਦੇ ਸਾਗਰ ਨਾਲੋਂ ਅਲਗ ਹੈ, ਜੋ ਰਾਤ ਦੀਆਂ ਕਾਲੀਆਂ, ਲੰਮੀਆਂ ਜ਼ੁਲਫ਼ਾਂ ਤੇ ਮਸਤ ਹੋ ਕੇ ਸਰਮਾਏ ਦੀ ਬੀਨ ਅੱਗੇ ਸਿਰ ਮਾਰਦਾ ਤੇ ਜ਼ਹਿਰੀਲੇ ਸੱਪਾਂ ਨੂੰ ਮਸਤੀ ਵੰਡਦਾ ਹੈ, ਜੋ ਚੜ੍ਹਦੇ ਸੂਰਜ ਦੀ ਲਾਲੀ ਨੂੰ ਨਹੀਂ ਵੇਖਦਾ ਤੇ ਆਉਣ ਵਾਲੀ ਬਸੰਤ ਰੁੱਤ ਦੀ ਅਪਾਰ ਤੇ ਸਰਵ ਵਿਆਪੀ ਸੁੰਦਰਤਾ ਦੇ ਗੀਤ ਨਹੀ ਗਾਉਂਦਾ ।

ਅਜ ਤੋਪਾਂ ਤਲਵਾਰਾਂ ਵਾਲੇ ਐਟਮ ਪੱਤੀ ਮਨੁਖ ਦਾ ਖ਼ੂਨ ਆਪਣੇ ਮਥਿਆਂ ਉਤੇ ਪਵਿਤਰ ਤਿਲਕ ਸਮਝ ਕੇ ਮਲਦੇ ਹਨ ਪਰ ਕਵੀ ਜ਼ਿੰਦਗੀ ਦੇ ਸੂਹੇ ਲਹੂ ਨੂੰ ਗੁਲਾਬ ਦੇ ਫੁੱਲਾਂ ਵਾਂਗ ਚੋਹੀਂ ਪਾਸੀਂ ਖਿੜੇ ਦੇਖਣ ਦਾ ਚਾਹਵਾਨ ਹੈ ।

ਦੇ ਮਿਟਾ ਮੱਥਿਓ ਇਹ ਧੱਬੇ ਖ਼ੂਨ ਦੇ,
ਥਾਂ ਇਨ੍ਹਾਂ ਦੀ ਸੂਹੇ ਚਿੰਨ੍ਹ ਮੁਸਕਾਣ ਦੋਸਤ ।

ਅਮਨ, ਸ਼ਾਂਤੀ, ਪਿਆਰ, ਭਰਪਣ, ਮੇਲ ਮਿਲਾਪ ਤੇ ਪਰਸ਼ ਪਰ ਮੈਤਰੀ ਦਾ ਸੰਸਾਰ ਅਰਮਾਨੀ ਦਾ ਸੁਫਨਾ ਹੈ। ਅਜਿਹੇ ਨਿਰੰਤਰ ਮੈਲਿਆਂ ਵਰਗੇ ਸੰਸਾਰ ਵਿਚ ਓਹ ਆਪਣੀ ਪ੍ਰੀਤ ਨੂੰ ਵਿਗਸਦੇ ਤੇ ਪਰਵਾਨ ਚੜ੍ਹਦੇ ਦੇਖਣਾ ਲੋਚਦਾ ਹੈ ।

ਹੁਣੇ ਸਮੇਂ ਨੇ ਕਰਵਟ ਬੱਦਲੀ
ਸ਼ਾਮਾਂ ਰੋਇਆਂ ਦਿਨ ਮੁਸਕਾਏ
ਸੰਧਿਆ ਮਹਿੰਦੀ ਘੋਲ ਘੋਲ ਪਈ
ਅੰਬਰ ਦੀਆਂ ਤਲੀਆਂ ਨੂੰ ਲਾਏ ।

ਕਵਿਤਾ ਮਨ-ਬੀਤੀ ਨੂੰ ਲੋ-ਬਰ ਸ਼ਬਦਾਂ ਰਾਹੀਂ ਪਰਗਟ ਕਰਨ ਦੀ ਕਲਾ ਹੈ। ਕਵੀ ਸ਼ਬਦਾਂ ਦਾ ਕਾਰੀਗਰ ਹੁੰਦਾ ਹੈ, ਉਹ ਸ਼ਬਦ ਚੁਣਦਾ ਹੈ, ਉਹਨਾ ਨੂੰ ਤਰਤੀਬ ਦਿੰਦਾ ਹੈ। ਸ਼ਬਦ ਘੜਦਾ

ਵੀ ਹੈ, ਉਹਨਾਂ ਨੂੰ ਰਿਦਮ ਦੀ ਭਰਤੀ ਨਾਲ ਅਤੇ ਅਲੰਕਾਰਾਂ ਦੀ ਵਰਤੋਂ ਨਾਲ ਪਰਗਟਾਓ ਦੇ ਸਮਰੱਥ ਦਨਾਉਂਦਾ ਹੈ।ਅਜ ਕਲ ਦੇ ਕਵੀ ਨੇ ਸੂਫੀ ਕਵੀਆਂ ਵਾਂਗ ਆਪਣੀ ਗਲ ਕਹਿਣ ਲਈ ਕੁਝ ਨਵੇਂ ਚਿੰਨ੍ਹਾ ਦੀ ਵਰਤੋਂ ਨੂੰ ਰਿਵਾਜ ਦਿਤਾ ਹੈ।

ਪੂਰਬ, ਲਾਲੀ, ਊਸ਼ਾ, ਸੰਧਿਆ ਰਾਤ ਆਦਿ ਸ਼ਬਦਾਂ ਦੀ ਹਿੰਨ੍ਹਾਂ ਭਾਵਾਂ ਦੇ ਪਰਗਟਾਓ ਲਈ ਪੱਕੇ ਅਰਥਾਂ ਦੇ ਸਾਰਨੀ ਸ਼ਬਦ ਬਣ ਗਏ ਹਨ, ਜਿਨ੍ਹਾਂ ਦੀ "ਅਰਮਾਨੀ" ਨੇ ਥਾਂ ਪਰ ਥਾਂ ਵਰਤੋਂ ਕੀਤੀ ਹੈ। ਨਵੇਂ ਤ੍ਰੀਕੇ ਦੇ ਇਨ੍ਹਾਂ ਅਰਥ-ਅਲੰਕਾਰਾਂ ਦੀ ਵਰਤੋਂ ਕੋਈ ਅਜਿਹੀ ਕੁਰੀਤੀ ਨਹੀਂ ਜਿਸ ਤੋਂ ਖਾਹ ਮੁਖਾਹ ਘਬਰਾਇਆ ਜਾਵੇ। ਮੈਂ ਕਈ ਸਿਆਣੇ ਅਲੋਚਕਾਂ ਕੋਲੋਂ ਅਜਿਹੀ ਗੀਤ-ਬੰਧਿਤਾ ਨੂੰ ਕੇਵਲ ਗੀਤ-ਬੰਦ ਹੋਣ ਦੇ ਦੋਸ਼ ਕਰਕੇ ਨਿਖੇਦੀ ਕਰਦੇ ਦੇਖਿਆ ਹੈ ਪਰ ਸਾਨੂੰ ਇਹ ਚੰਗੀ ਤਰਾਂ ਜਾਣ ਲੈਣਾ ਚਾਹੀਦਾ ਹੈ ਕਿ ਕਾਵਿਨ-ਪਰਗਟਾਓ ਲਈ ਗੀਤ-ਬੰਧਿਤਾ ਨੂੰ ਪੂਰਨ ਤੌਰ ਤੇ ਤਿਆਗਣਾ ਅਸੰਭਵ ਹੈ। ਅਤੇ ਇਹ ਗਲ ਕੇ ਨਵੇਂ ਵੀਚਾਰਾਂ ਦੇ ਪਰਗਟਾਓ ਲਈ ਨਵੇਂ ਚਿਨ੍ਹਾਂ ਦੀ ਉਸਾਰੀ ਤੇ ਵਰਤੋਂ ਕੀਤੀ ਜਾ ਰਹੀ ਹੈ, ਕਵਿਤਾ ਦੇ ਪਰਗਟਾਓ ਦੀ ਮਤੀਸ਼ੀਲਤਾ ਨੂੰ ਹੀ ਪਰਗਟ ਕਰਨ ਵਾਲੀ ਹੈ।

ਅਰਮਾਨੀ ਇਕ ਉਠਦਾ ਕਵੀ ਹੈ, ਉਸ ਦੀ ਕਵਿਤਾ ਵਿਚ ਸਮਕਾਲੀ ਸਰੇਸ਼ਟ ਕਵੀਆਂ ਦਾ ਅਸਰ ਥਾਂ ਪਰ ਥਾਂ ਪਰਤੱਖ ਹੈ ਕਾਵਿਕ ਪਰਗਟਾਉ ਦੇ ਜੋ ਤਜਰਬੇ ਸਫਲਤਾ ਨਾਲ ਮੋਹਨ ਸਿੰਘ ਜਾਂ ਅਮ੍ਰਿਤਾ ਪ੍ਰੀਤਮ ਆਦਿ ਨੇ ਇਨ੍ਹਾਂ ਸਮਿਆਂ ਵਿਚ ਕੀਤੇ ਹਨ ਉਹਨਾਂ ਤੋਂ ਕਿਸੇ ਵੀ ਨਵੀਂ ਪਨੀਰੀ ਦੇ ਕਵੀ ਨੂੰ ਨਿਰਲੇਪ ਰਹਿਣਾ ਦੋਸ਼ ਦੇ ਤੁਲ ਹੋਵੇਗਾ। ਸ਼ਬਦਾਂ ਰਾਂਹੀ ਤਸਵੀਰ ਕਸ਼ੀ ਸੂਖਮ ਭਾਵਾਂ ਨੂੰ ਸਥੂਲ ਰੂਪ ਦੇਣਾ, ਸਥੂਲ ਨੂੰ ਸੂਖਮ ਰਾਹੀਂ ਚਿਤਰਨਾ, ਭਾਵਾਂ ਤੇ

ਵੀਚਾਰਾਂ ਦਾ ਮਨੁਖੀ ਕਰਨ; ਬਾ-ਕਾਇਦਾ ਨੂੰ ਬੇ-ਕਾਇਦਾ ਰਿਦਮ ਦੀ ਵਰਤੋਂ, ਤੁਕਾਂਤ ਮੇਲ ਤੇ ਅਣਮੇਲ ਦਾ ਵਿਵਹਾਰ ਇਤ ਆਦਿ ਸਮਕਾਲੀ ਤਜਰਬੇ ਇਸ ਹੋਣਹਾਰ ਕਵੀ ਨੇ ਵੀ ਅਪਣਾਏ ਹਨ, ਜੋ ਉਸਦੀ ਜੀਰਨੀ ਪਰਭਿਤਾ ਦੀ ਦਲੀਲ ਹੈ ।

ਆਸ ਹੈ ਕਿ 'ਅਰਮਾਨੀ' ਦੀ ਕਵਿਤਾ ਦੇ ਹਥਲੇ ਸ਼ੰਗ੍ਰਹਿ ਨੂੰ ਲੋਕ ਪਿਰਿਯਤਾ ਪਰਾਪਤ ਹੋਵੇ ਗੀ ।

ਪ੍ਰੋ: ਗੁਰਚਰਨ ਸਿੰਘ

ਮਹਿੰਦਰਾ ਕਾਲਜ,
ਪਟਿਅਲਾ ।
8. 11. 1957.

# ਮੇਰੀ ਨਜ਼ਰ ਵਿਚ

ਹਰਬੰਸ ਅਰਮਾਨੀ ਜਵਾਨ ਤੇ ਜਵਾਨ ਜਜ਼ਬਾਤਾਂ ਦੀ ਸਿਖਰ ਹੈ। ਜਦੋਂ ਸੁਪਨੇ, ਸਧਰਾਂ ਪੂਰੇ ਨਹੀਂ ਹੋਂਦੇ ਤਾਂ ਵਲਵਲਿ-ਆਂ ਭਰਪੂਰ ਦਿਲ, ਥੋਥੇ ਸਮਾਜ ਦੀਆਂ ਗਲਤ ਕੀਮਤਾਂ ਨਾਲ ਟੱਕਰ ਲੈਂਦਾ ਹੈ। ਇਸ ਟੱਕਰ ਚੋਂ, ਸੁਪਨੇ ਪੂਰਨਤਾ ਦੀ ਤਾਘ ਚੋਂ ਦਿਲ ਦੀ ਸੱਖਣੀ ਘਾਪ ਚੋਂ ਕਵਿਤਾ ਜਨਮ ਲੈਂਦੀ ਹੈ। ਤੇ ਇੰਜ ਹੀ ਹਰਬੰਸ ਨੇ ਜੀਵਨ ਵੀਣਾ ਨਾਲ ਰੰਗੀਨ ਉੰਗਲੀਆਂ ਛੋਹੀਆਂ ਕਈ ਗੀਤ ਲਰਜ਼ ਉਠੇ ਤੇ ਫਿਰ ਸਮਾਜ ਦੇ ਪੈਰਾਂ ਹੇਠ ਪ੍ਰੀਤ ਦੀ ਵੀਣਾ ਦੇ ਤਾਰ ਟੁੱਟ ਕੇ, ਉਲਝ ਕੇ ਰਹਿ ਗਏ। ਇਹ ਗੀਤ ਵੈਣ ਬਣ ਗਏ, ਇਨ੍ਹਾਂ ਗੀਤਾ ਵਿਚੋਂ ਅਹਾਂ, ਹਉਕਿਆਂ ਤੇ ਹੰਝੂਆਂ ਦੀਆਂ ਸੋਆਂ ਆਉਣ ਲਗੀਆਂ, ਇੰਨਕਲਾਬਾਂ ਦੀਆਂ ਗਲਾਂ ਹੋਣ ਲੱਗੀਆਂ ਤੇ ਹਰਬੰਸ ਕੂਕ ਉਠਿਆਃ-

ਦੇ ਮਿਟਾ ਮਥਿਓਂ ਇਹ ਧੱਬੇ ਖ਼ੂਨ ਦੇ,<br>
ਥਾਂ ਇਨ੍ਹਾਂ ਦੀ ਸੂਹੇ ਚਿਨ੍ਹ ਮੁਸਕਾਣ ਦੋਸਤ

ਹਰਬੰਸ ਨਿਰਾ ਇਨਕਲਾਬੀ ਸੁਪਨੇ ਲੈਣਾ ਹੀ ਨਹੀਂ ਜਾਣਦਾ, ਉਸ ਦੀ ਜ਼ਿੰਦਗੀ ਵਿੱਚ ਪਿਆਰ—ਲੁਟਾਂਦੀਅ-ਾਂ ਚਾਨਣਾਂ ਵੰਡਦੀਆਂ—ਮੁਟਿਆਰ ਰਾਤਾਂ ਵੀ ਆਈਆਂ ਜਿਨ੍ਹਾਂ ਦਾ ਜ਼ਿਕਰ ਉਹ ਕਿਤਨੀ ਖ਼ੂਬਸੂਰਤੀ ਨਾਲ ਕਰਦਾ ਹੈ:—

ਦੂਰ ਗਗਨ ਤੇ ਚਮਕੇ ਚੰਦਾ<br>
ਮਹਿਕਾਂ ਭਰੀ ਹਵਾ ਪਈ ਰੁਮਕੇ<br>
ਅੱਜ ਰਾਤ ਮੁਟਿਆਰ ਹੋ।<br>
ਦੁੱਧੋਂ ਚਿੱਟੀਆ ਰਿਸ਼ਮਾਂ ਲੱਥੀਆਂ<br>
ਹਿੱਕ ਧਰਤੀ ਦੀ ਨੂਰ ਨੂਰ ਹੈ

ਰੂਪ ਹੈ ਅਗਮ ਅਪਾਰ ਹੋ।

ਪਰ ਇਹ ਚਾਨਣੀਆਂ ਰਾਤਾਂ ਚਾਰ ਦਿਨ ਹੀ ਰਹੀਆਂ ਤੇ ਫਿਰ ਮੱਸਿਆ ਦੇ ਹਨੇਰੇ ਛਾ ਗਏ. ਮਿਲਣੀਆਂ ਲੰਘ ਗਈਆਂ ਤੇ ਬ੍ਰਿਹੋਂ ਨੇ ਤੜਾਵਾਂ ਗਡ ਦਿਤੀਆਂ।

ਅੱਜ ਝੜੀ ਦੀ ਰਾਤ
ਬ੍ਰਿਹੋਂ ਸੱਲਿਆ
ਅੱਜ ਝੜੀ ਦੀ ਰਾਤ
ਮੌਤੋਂ ਹੈ ਕਠੋਰ।

ਕਿਥੇ ਕਿਥੇ ਹਰਬੰਸ ਬਹੁਤ ਹੀ ਉਦਾਸ, ਨਿਰਾਸ਼ ਤੇ ਢਹਿੰਦੀਆਂ ਕਲਾ ਵਿਚ ਚਲਾ ਜਾਂਦਾ ਹੈ। ਜਿਵੇਂ ਜਿੰਦਗੀ ਤੇ ਮੌਤ ਕਵਿਤਾ ਵਿਚ। ਹਰਬੰਸ ਨੇ ਕਈ ਪਿਆਰੇ ਪਿਆਰੇ ਗੀਤ ਲਿਖੇ ਹਨ ਜੋ ਫੁਲਾਂ ਨਾਲੋਂ ਹੋਲੇ ਹਨ ਤੇ ਮਹਿਕਾਂ ਵਾਂਗ ਸਾਡੀ ਰੂਹ ਵਿਚ ਰਚ ਜਾਂਦੇ ਹਨ। ਸਾਨੂੰ ਆਪਣੇ ਹਿਰਦੇ ਖ਼ੁਸ਼ਬੋਆਂ ਉਡਦੀਆਂ ਅਨਭਵ ਹੁੰਦੀਆਂ ਹਨ। 'ਅਜ ਰਾਤ ਮੁਟਿਆਰ ਹੋ' 'ਨੀਲੇ ਅੰਬਰ' 'ਰੁਤ ਬਹਾਰ ਦੀ ਆਈ' 'ਮੁੜ ਮੇਰੇ ਖਾਬਾਂ ਵਿਚ ਉਭਰੇ' 'ਕਿਉਂ ਵੀਣਾ ਖ਼ਾਮੋਸ਼' 'ਨਵੇਂ ਨਗਮੇ' 'ਭੁਖਾ ਏ ਅਜ ਪਿਆਰ, ਆਦਿਕ ਕਈ ਬਹੁਤ ਸੁੰਦਰ ਗੀਤ ਹਨ। ਉਨ੍ਹਾਂ ਵਿਚ ਸਰਲਤਾ ਅਤੇ ਕੋਮਲਤਾ ਹੈ। ਪਹਾੜੀ ਨਾਲਿਆਂ ਵਾਲੀ ਸੁਬਕ ਚਾਲ ਹੈ।

ਜਿਵੇਂਃ- ਲੰਘ ਗਈਆਂ ਨੇ ਕਾਲੀਆਂ ਰਾਤਾਂ
ਲਿਸ਼ਕ ਪਈਆਂ ਨਵੀਆਂ ਪਰਭਾਤਾਂ
ਡੀਕਾਂ ਲਾ ਕੇ ਪੀ ਗਿਆ ਸੂਰਜ
ਜੱਗ ਦਾ ਘੁਪ ਹਨੇਰ ਓ ! ਸਾਥੀ ਨਗਮੇਂ ਨਵੇਂ ਖਲੇਰ...

ਇਕ ਗੀਤ ਵਿਚ ਬਹਾਰ ਦਾ ਵਰਨਣ ਕਿਡਾ ਚੰਗਾ ਹੈ:—

ਹਰੀ ਹਰੀ ਹਰਿਆਵਲ ਹੱਸੀ, ਸਰਘੀ ਨਿੱਘ ਲਿਆਈ
ਸੁਬਕ, ਮਲੂਕ, ਸੁਹਲ ਪੱਤੀਆਂ ਤੇ,ਸ਼ਬਨਮ ਏ ਥੱਰਾਈ
ਐਸੀ ਚਲੀ ਹਵਾ ਪੁਰੇ ਦੀ ਟਾਹਣ ਟਾਹਣ ਨਸ਼ਿਆਈ-
ਰੁੱਤ ਬਹਾਰ ਦੀ ਆਈ।

ਨਿੱਜੀ ਪੀੜਾਂ, ਕਸਕਾਂ, ਸ਼ਿੱਕਾਂ, ਸੁਪਨੇ ਸੱਧਰਾਂ ਤੋਂ ਬਿਨ੍ਹਾਂ ਹਰਬੰਸ ਨੇ ਸਮੁੱਚੇ ਸਮਾਜ ਬਾਰੇ ਵੀ ਕਾਫ਼ੀ ਕੁਝ ਲਿਖਿਆ ਹੈ। ਦੁਨੀਆਂ ਦਾ ਗ਼ਮ ਉਸ ਦਾ ਆਪਣਾ ਗ਼ਮ ਬਣਦਾ ਜਾ ਰਿਹਾ ਹੈ।

ਹੰਗਰੀ, ਮਿਸਰ ਦੇ ਹੰਝੂ ਹੀਰੋਸ਼ਿਮਾ ਦੇ ਰੋਣੇ,
ਸ਼ੈਤਾਨ ਬਣ ਕੇ ਨੱਚੇ ਰੱਬਾ ਮਨੁਖ ਤੇਰੇ।

ਤੇ ਹੁਣ ਇੰਜ ਜਾਪਦਾ ਹੈ। ਹਰਬੰਸ ਹਨੇਰੀਆਂ ਰਾਤਾਂ ਨੂੰ ਚੀਰ ਆਇਆ ਹੈ। ਪਹੁ-ਫੁਟਾਲੇ ਉਸ ਦੀਆਂ ਉਡੀਕਦੀਆਂ ਅੱਖਾਂ ਵਿਚ ਲਿਸ਼ਕ ਪਏ ਹਨ ਉਹ ਰੰਗੀਨ ਭਵਿਸ਼ ਦੇ ਸੁਪਨੇ ਲੈ ਰਿਹਾ ਹੈ

ਥੱਮ ਲੈ ਵਿਲਕਦੇ ਉਠ ਹੰਝੂ ਛੋੜ ਦੇ ਉਦਾਸੀ,
ਫੁਟਣੇ ਨੇ ਸਾਥੀਆ ਹੁਣ ਭਾਅ ਮਾਰਦੇ ਸਵੇਰੇ। ਤੇ
ਨ੍ਹੇਰਿਆਂ ਦੇ ਪੈਰ ਚਿਨ੍ਹ ਹੁਣ ਧੁੰਦਲੇ ਨੇ ਹੋ ਰਹੇ,
ਉਹ ਕਿਰਨ ਸੋਹਣੇ ਭਵਿਸ਼ ਦੀ ਜਗਮਗਾਂਦੀ ਹੈ ਪਈ।

ਇਸ ਤਰ੍ਹਾਂ ਹਰਬੰਸ ਨਿਜੀ ਪ੍ਰੀਤ ਦੀ ਤੰਗ ਸੀਮਾਂ ਨੂੰ ਪਾਰ ਕਰਕੇ ਸਰਬ ਸਾਂਝੇ ਪਿਆਰ ਦੇ ਗੀਤ ਗਾਣ ਲਗ ਪਿਆ ਹੈ, ਇਹ ਉਸ ਦੀ ਕਲਾ ਦੇ ਭਵਿਸ਼ ਦੇ ਚੰਗੇ ਚਿੰਨ੍ਹ ਹਨ।

ਹਰਬੰਸ ਦਾ ਕਹਿਣ ਢੰਗ ਆਪਣਾ ਹੈ,ਸ਼ੈਲੀ ਆਪਣੀ ਹੈ। ਉਹ ਆਪਣੀ ਇਸ ਪਹਿਲੀ ਪੁਸਤਕ ਨਾਲ ਸਾਹਿਤ ਪਿੜ ਵਿਚ ਆ ਰਿਹਾ ਹੈ-ਮੈਨੂੰ ਆਸ ਹੈ ਸਾਡੇ ਸਾਹਿਤਕਾਰ ਤੇ ਆਲੋਚਕ ਉਸ ਨੂੰ ਯੋਗ ਆਦਰ ਦੇਣਗੇ।

ਸੁਰਜੀਤ ਰਾਮਪੁਰੀ
ਐਮ. ਏ.

ਰਾਮਪੁਰਾ (ਦੋਰਾਹਾ)

ਬਹਾਰਾਂ ਮੁਸਕਰਾਈਆਂ, ਝੂਮ ਉਠੀਆਂ
ਤੇਰੇ ਬੁਲ੍ਹਾਂ ਤੇ ਮੇਰੇ ਗੀਤ ਥਰਕੇ,

ਮੇਰੀ ਮੰਜ਼ਲ ਨੂੰ ਅਜ ਰੁਸ਼ਨਾਣ ਖਾਤਰ
ਸਿਤਾਰੇ ਆ ਵਿਛੇ ਰਾਹਾਂ 'ਚ ਮੇਰੇ।

# ਰੁੱਤ ਬਹਾਰ ਦੀ ਆਈ

ਪੌਣਾਂ ਵਿਚ ਵਾਸ਼ਨਾ ਘੁਲੀ
ਬਾਗ਼ਾਂ ਵਿਚ ਖੁਸ਼ਬੋ।
ਅੰਗ ਅੰਗ ਧਰਤੀ ਦਾ ਨਸ਼ਿਆਇਆ
ਰੁੱਤ ਮਿਲਣੇ ਦੀ ਹੋ।
ਕਲੀ ਕਲੀ ਪੱਤੇ ਪੱਤੇ ਤੇ
ਰੰਗਤ ਦੂਣ ਸਵਾਈ–
ਰੁੱਤ ਬਹਾਰ ਦੀ ਆਈ।

ਥਮ ਗਏ ਖਾਰੇ ਹੰਝੂ ਵਗਣੋ।
ਜਾਂਦੀ ਰਹੀ ਉਦਾਸੀ।
ਅਜ ਸੁੱਤੇ ਪਏ ਬੇਲੇ ਜਾਗੇ
ਛਾਈ ਖੁਸ਼ੀ ਚੁਪਾਸੀ।

ਬੈਠ ਸਮੇਂ ਦੀਆਂ ਪਲਕਾਂ ਉੱਤੇ
ਪਿਆਰ ਲਈ ਅੰਗੜਾਈ–
ਰੁੱਤ ਬਹਾਰ ਦੀ ਆਈ।

ਹਰੀ ਹਰੀ ਹਰਿਆਵਲ ਹੱਸੀ
ਸਰਘੀ ਨਿੱਘ ਲਿਆਈ।
ਸੁਹਲ, ਮਲੂਕ, ਸੁਬਕ ਪੱਤੀਆਂ ਤੇ
ਸ਼ਬਨਮ ਏ ਥੱਰਾਈ।
ਐਸੀ ਚਲੀ ਹਵਾ ਪੁਰੇ ਦੀ
ਟਾਹਣ ਟਾਹਣ ਨਸ਼ਿਆਈ–
ਰੁੱਤ ਬਹਾਰ ਦੀ ਆਈ।

# ਧੁੰਦਲੇ ਜਹੇ ਆਕਾਰ

ਮੁੜ ਮੇਰੇ ਖ਼ਾਬਾਂ ਵਿਚ ਉਭਰੇ
ਧੁੰਦਲੇ ਜਹੇ ਆਕਾਰ ।

ਕਈ ਹਜ਼ਾਰ ਸਮੇਂ ਦੇ ਪੋਟੇ
ਟੋਹ ਜਿਨ੍ਹਾਂ ਨੂੰ ਥੱਕੇ ।
ਅਕਲ ਜਿਨ੍ਹਾਂ ਨੂੰ ਸਮਝ ਨਾ ਸਕੀ
ਨੈਣ ਪਛਾਣਨੋ ਅੱਕੇ ।
ਅਜ ਉਨ੍ਹਾਂ ਨੇ ਰਾਹ ਮੇਰੇ ਦੀ
ਬਦਲੀ ਆਣ ਨੁਹਾਰ–
ਧੁੰਦਲੇ ਜਹੇ ਆਕਾਰ ।

ਇੰਝ ਦਿਸਦੇ ਜਿਵੇਂ ਨਵ-ਹੋਣੀ ਦੇ
ਸੂਹੇ ਪਿਆਰੇ ਚਿੰਨ੍ਹ ।

ਨੀਲ ਗਗਨ ਤੇ ਉਕਰ ਰਹੇ ਨੇ
ਪਲ ਪਲ ਤੇ ਛਿਨ ਛਿਨ ।
ਵਿਚ ਸਮੀਰ ਇੰਝ ਘੁਲਦੇ ਜਾਪਣ
ਜਿਉਂ ਝੂਲਣੇ ਸੰਸਾਰ–
ਧੁੰਦਲੇ ਜਹੇ ਆਕਾਰ ।

ਘੜੀ ਅੰਦਰ ਸੌ ਰੂਪ ਬਦਲਦੇ
ਉਚੇ ਕਹਿ–ਕਹੇ ਮਾਰ ।
ਮਾਨੁਖਤਾ ਦੇ ਏਸ ਨਰਕ ਨੂੰ
ਮੁੜ ਮੁੜ ਰਹੇ ਵੰਗਾਰ ।
ਹਦੋਂ ਉੱਚੀ ਗੂੰਜ ਇਨ੍ਹਾਂ ਦੀ
ਪਰ ਹਾਏ ! ਬੋਲਾ ਸੰਸਾਰ–
ਧੁੰਦਲੇ ਜਹੇ ਆਕਾਰ ।

ਮੁੜ ਮੇਰੇ ਖ਼ਾਬਾਂ ਵਿਚ ਉਭਰੇ
ਧੁੰਦਲੇ ਜਹੇ ਆਕਾਰ ।

# ਨੀਲੇ ਅੰਬਰ

ਨੀਲੇ ਅੰਬਰ ਮੋਤੀ ਚਮਕੇ
ਰਾਤ ਸੁਹਾਗਣ ਹੋਈ ਵੇ।
ਸਖਣਾ ਸਖਣਾ ਆਂਗਨ ਮੇਰਾ
ਵਿਚ ਹਿੱਜਰ ਮੈਂ ਰੋਈ ਵੇ।

ਨੀਲੇ ਅੰਬਰ ਮੋਤੀ ਚਮਕੇ
ਸਖੀਆਂ ਪੀਂਘ ਚੜ੍ਹਾਈ ਵੇ।
ਇਸ਼ਕ ਮੇਰੇ ਦੀ ਸੀਮਾਂ ਟੁੱਟੀ
ਤੂੰ ਬਣਿਆ ਹਰਜਾਈ ਵੇ।

ਨੀਲੇ ਅੰਬਰ ਕਿਣ ਮਿਣ ਹੋਈ
ਰੱਜੀ ਧਰਤ ਤਿਹਾਈ ਵੇ।

ਮੇਰੇ ਅੰਦਰ ਦੀ ਭੁੱਖ ਵਧੀ
ਪਲ ਪਲ ਯਾਦ ਸਵਾਈ ਵੇ ।

ਨੀਲੇ ਅੰਬਰ ਚੰਨ ਦੀ ਟਿੱਕੀ
ਧਰਤੀ ਲਈ ਅੰਗੜਾਈ ਵੇ ।
ਮੇਰੀ ਦੁਨੀਆਂ ਸੁਵੀ ਸੁਵੀ
ਗ਼ਮ ਦੀ ਬਦਲੀ ਛਾਈ ਵੇ ।

ਨੀਲੇ ਅੰਬਰ ਪਹੁ-ਫੁਟਾਲੇ
ਮਾਂਗ ਸੰਧੂਰ ਰਚਾਈ ਵੇ ।
ਮੇਰੀ ਦੁਨੀਆਂ ਘੋਰ ਹਨੇਰੀ
ਅੱਗ ਹਿੱਜਰ ਨੇ ਲਾਈ ਵੇ ।

# ਅਜ ਡੁਸਕਣ ਤਾਰੇ ਵੇ

ਰੱਤ ਦੇ ਹੰਝੂ ਰੋਈ ਧਰਤੀ
ਰੋਏ ਸਾਰੇ ਵੇ–
ਅਜ ਡੁਸਕਣ ਤਾਰੇ ਵੇ।

ਮਾਨਵਤਾ ਅਜ ਲਹੂ ਦੀ ਪਿਆਸੀ।
ਅੰਬਰ ਸਹਿਮੇ ਧਰਤ ਉਦਾਸੀ।
ਪਲ ਪਲ ਰੋਈਆਂ ਛਿੰਨ ਛਿੰਨ ਰੋਈਆਂ,
ਕੂੰਟਾਂ ਚਾਰੇ ਵੇ–
ਅਜ ਡੁਸਕਣ ਤਾਰੇ ਵੇ।

ਬਾਝ ਥੱਲਾਂ ਦੇ ਸੱਸੀਆਂ ਸੜੀਆਂ।
ਬਾਝ ਝਨਾ ਦੇ ਸੋਹਣੀਆਂ ਹੜੀਆਂ।
ਤਕ ਤਕ ਹਾਲ ਇਹ ਸਚੇ ਮੋਹ ਦਾ,

ਰੋਏ ਲਾਰੇ ਵੇ—
ਅਜ ਭੁਸਕਣ ਤਾਰੇ ਵੇ।

ਅਜ ਸਮੇਂ ਦੀਆਂ ਹੀਰਾਂ ਰੁਲੀਆਂ।
ਰਾਂਝੇ ਰੋਏ ਸੱਧਰਾਂ ਭੁਲ੍ਹੀਆਂ।
ਹਰ ਥਾਂ ਕੇਰੇ ਅਜ ਸ਼ਬਨਮ ਨੇ,
ਅਥਰੂ ਖਾਰੇ ਵੇ—
ਅਜ ਭੁਸਕਣ ਤਾਰੇ ਵੇ।

ਆ ਵਾਰਸ ਕੋਈ ਕਰ ਉਪਰਾਲਾ।
ਆ ਬੁੱਲ੍ਹਿਆ ਕੋਈ ਦਈਂ ਉਛਾਲਾ।
ਫਿਰ ਨਾ ਰੋਵਣ ਕੱਚੀਆਂ ਕਲੀਆਂ,
ਰੌਣ ਨਾ ਪਿਆਰੇ ਵੇ—
ਅਜ ਭੁਸਕਣ ਤਾਰੇ ਵੇ।

ਰੱਤ ਦੇ ਹੰਝੂ ਰੋਈ ਧਰਤੀ
ਰੋਏ ਸਾਰੇ ਵੇ—
ਅਜ ਭੁਸਕਣ ਤਾਰੇ ਵੇ।

# ਅਜ ਰਾਤ ਮੁਟਿਆਰ ਹੋ !

ਦੂਰ ਗਗਨ ਤੇ ਚਮਕੇ ਚੰਦਾ
ਮਹਿਕਾਂ ਭਰੀ ਹਵਾ ਪਈ ਰੁਮਕੇ
ਅਜ ਰਾਤ ਮੁਟਿਆਰ ਹੋ !

ਦੁੱਧੋਂ ਚਿਟੀਆਂ ਰਿਸ਼ਮਾਂ ਲਥੀਆਂ
ਹਿੱਕ ਧਰਤੀ ਦੀ ਨੂਰ ਨੂਰ ਹੈ
ਰੂਪ ਹੈ ਅਗਮ ਅਪਾਰ ਹੋ।

ਵਿਚ ਚਾਨਣੀ ਪੰਛੀ ਬੋਲੇ
ਕੰਨਾਂ ਵਿਚ ਜਿਉਂ ਅੰਮ੍ਰਿਤ ਘੋਲੇ
ਪੂਰੇ ਕਰੇ ਇਕਰਾਰ ਹੋ !

ਤਕ ਚਾਨਣੀ ਗੋਰੀ ਆਈ
ਨੈਣਾਂ ਵਿਚ ਕਈ ਸੁਪਨੇ ਲਿਆਈ
ਮਾਹੀ ਖੜਾ ਉਸ ਪਾਰ ਹੋ !

ਸ਼ਬਨਮ ਦੇ ਵਿਚ ਰਾਤ ਨਹਾਤੀ
ਝੁਕ ਝੁਕ ਚੰਨ ਪਿਆ ਮਾਰੇ ਝਾਤੀ
ਝੀਤਾਂ ਦੇ ਵਿਚਕਾਰ ਹੋ !

ਰਾਤ ਵੰਡੇ ਨੇ ਬੁਕ ਬੁਕ ਮੋਤੀ
ਸ਼ਬਨਮ ਫੁੱਲਾਂ ਨਾਲ ਪਰੋਤੀ
ਨਵੀਓਂ ਨਵੀਂ ਬਹਾਰ ਹੋ !

ਆਲ੍ਹਣਿਆਂ ਵਿਚ ਪੰਛੀ ਸੁਤੇ
ਪਿਆਰ ਦੇ ਭੁੱਖੇ ਪਿਆਰ ਵਿਗੁਤੇ
ਗਲ ਲੱਗੀ ਜਿਉਂ ਯਾਰ ਹੋ !

ਦੂਰ ਨਦੀ ਦੀ ਹਿੱਕ ਤੇ ਬੇੜੀ
ਗਗਨੋਂ ਧਰਤੀ ਹੋਈ ਚੁਰੇੜੀ
ਕੁਦਰਤ ਗਾਏ ਮਲ੍ਹਾਰ ਹੋ !

ਜੋਬਨ-ਮਤੀ ਅਜ ਚਾਨਣੀ
ਮਾਂਗ ਸੰਧੂਰ ਰਚਾਈ ਬੈਠੀ
ਕਰਕੇ ਨਵੇਂ ਸ਼ਿੰਗਾਰ ਹੋ !

ਕੰਬਦੀ ਕੰਬਦੀ ਤੁਰ ਗਈ ਰਾਤੀ
ਆਣ ਨੱਚੀ ਵਿਹੜੇ ਪ੍ਰਭਾਤੀ
ਲੈ ਕੇ ਪ੍ਰੀਤ ਸਿਤਾਰ ਹੋ !

# ਕੂਕਣ ਦਿਨ ਤੇ ਰੈਣ

ਲੱਖਾਂ ਸੂਰਜ ਚੜ੍ਹੇ 'ਸਮਾਨੀ
ਲੱਖਾਂ ਚੰਨ ਸਿਤਾਰੇ।
ਪਰ ਸਜਣਾ ਤੇਰੇ ਬਾਝ ਹਨੇਰਾ
ਚਹੁੰਕੁਟਾਂ ਵਿਚ ਸਾਰੇ।

ਹੰਢ ਲੱਥੇ ਕਈ ਦਿਨ ਤੇ ਰਾਤਾਂ
ਹੰਢ ਲਥੀਆਂ ਬਰਸਾਤਾਂ।
ਪਰ ਨਾ ਲਗਾ ਦਿਲ ਏ ਚੰਦਰਾ
ਸੁਣ ਰੁੱਤਾਂ ਦੀਆਂ ਬਾਤਾਂ।

ਕਈ ਵਾਰ ਇਥੇ ਬੇਲੇ ਗੂੰਜੇ
ਸੈਆਂ ਰਾਸ ਰਚਾਈ।

ਇਹ ਅੱਖਾਂ ਰਹੀਆਂ ਤ੍ਰਿਹਾਈਆਂ
ਪਿਆਸ ਕਿਸੇ ਨਾ ਲਾਹੀ।

ਹਰ ਪਲ ਆਈਆਂ ਯਾਦ ਵੇ ਸਜਣਾ
ਉਹ ਮੇਲ ਦੀਆਂ ਰਾਤਾਂ।
ਮੋਹ ਸਕੀਆਂ ਨਾ ਦਿਲ ਏ ਚੰਦਰਾ
ਪਹੁ-ਫੁਟੀਆਂ ਪ੍ਰਭਾਤਾਂ।

ਮੇਰੇ ਹਾਵੇ ਹੰਝੂ ਕੂਕਣ
ਕੂਕਣ ਇਹ ਦੋ ਨੈਣ।
ਹੁਣ ਤੇ ਆ ਬਹਾਰਾਂ ਆਈਆਂ
ਕੂਕਣ ਦਿਨ ਤੇ ਰੈਣ।

# ਸੰਦੇਸ਼

ਓ ! ਢੱਲਦੇ ਪਰਛਾਵੇਂ

ਹੂੰਝ ਕੇ ਲੈ ਜਾ ਮਾਨਵਤਾ ਦੇ
ਕਾਲੇ ਸ਼ਾਹ ਹਨੇਰੇ।
ਨਵੀਂ ਸੰਸਕ੍ਰਿਤੀ ਨਵੀਂ ਸਭਿਤਾ
ਪਸਰਨ ਨਵੇਂ ਸਵੇਰੇ।
ਨਵੀਂ ਜਹੀ ਪਹੁ ਫੁੱਟੇ ਪੂਰਬੋਂ
ਸਭ ਨੂੰ ਲਗੇ ਸੁਖਾਵੀਂ,
ਦੇ ਸੰਦੇਸ਼ਾ ਜਾ ਪੂਰਬ ਨੂੰ
ਆਖੀਂ "ਛੇਤੀ ਜਾਵੇਂ–"
ਓ ! ਢਲਦੇ ਪਰਛਾਵੇਂ।

ਹੂੰਝ ਕੇ ਲੈ ਜਾ ਮਾਨਵਤਾ ਦੇ
ਗਗਨੋ ਬਦਲੀ ਕਾਲੀ।
ਥਾਂ ਇਸ ਦੀ ਕੋਈ ਆਣ ਖਲੇਰੇ
ਭਰ ਕੇਸਰ ਦੀ ਥਾਲੀ।
ਨਾ ਕੋਈ ਆਖੇ ਵਾਰਸ ਸ਼ਾਹ ਨੂੰ
''ਕਬਰਾਂ ਵਿਚੋਂ ਬੋਲ''
ਦੇ ਸੰਦੇਸ਼ਾ ਜਾ ਹੁਣ ਛੇਤੀ
ਕਿੱਧਰੇ ਢਿਲ ਨਾ ਲਾਵੇਂ–
ਓ! ਢਲਦੇ ਪਰਛਾਵੇਂ।

ਹੂੰਝ ਕੇ ਲੈ ਜਾ ਮਾਨਵਤਾ ਦੇ
ਕੋਹੜ ਜਗਤ ਤੋਂ ਸਾਰੇ।
ਨਾ ਕੋਈ ਰਹੇ ਕਾਰੂ ਦਾ ਸਾਥੀ
ਨਾ ਕੋਈ ਭੁੱਬਾਂ ਮਾਰੇ।
ਹਰ ਥਾਂ ਨਾਜ਼ਕ, ਸੋਹਲ ਫੁੱਲਾਂ ਤੇ

ਸ਼ਬਨਮ ਪਈ ਜਿੰਦ ਵਾਰੇ,
ਛੇਤੀ ਛੇਤੀ ਜਾ ਵੇ ਬੀਬਾ
ਜਾ ਸੰਦੇਸ਼ ਪੁਚਾਵੇਂ–
ੳ ! ਢਲਦੇ ਪਰਛਾਵੇਂ ।

# ਨਵੇਂ ਨਗ਼ਮੇ

ਮੇਰੇ ਦਿਲ ਦੇ ਸਾਜ਼ ਦੇ ਵਿਚੋਂ
ਨਗ਼ਮੇ ਨਵੇਂ ਖਲੇਰ ਓ ! ਸਾਥੀ
ਨਗ਼ਮੇ ਨਵੇਂ ਖਲੇਰ ।

ਲੰਘ ਗਈਆਂ ਨੇ ਕਾਲੀਆਂ ਰਾਤਾਂ ।
ਲਿਸ਼ਕ ਪਈਆਂ ਨਵੀਆਂ ਪ੍ਰਭਾਤਾਂ ।
ਡੀਕਾਂ ਲਾ ਕੇ ਪੀ ਗਿਆ ਸੂਰਜ,
ਜਗ ਦਾ ਘੁਪ ਹਨੇਰ ਓ ! ਸਾਥੀ
ਨਗ਼ਮੇ ਨਵੇਂ ਖਲੇਰ ।

ਨਵੀਆਂ ਤਾਰਾਂ ਗੀਤ ਨਵੇਂ ਨੇ ।
ਨਵੀਆਂ ਪ੍ਰੀਤਾਂ ਮੀਤ ਨਵੇਂ ਨੇ ।

ਝਾਂਜਰ ਦੀ ਛਣਕਾਰ ਦੇ ਵਿਚੋਂ,
ਛਣਕੀ ਨਵੀਂ ਸਵੇਰ ਓ ! ਸਾਥੀ
ਨਗ਼ਮੇ ਨਵੇਂ ਖਲੇਰ।

ਅਜ ਰੁੱਤਾਂ ਵੀ ਰੰਗ ਵਟਾਇਆ।
ਹਰ ਚਿਹਰੇ ਤੇ ਨੂਰ ਸਵਾਇਆ।
ਹੁੰਦੀ ਤਕ ਕੇ ਨਵੀਂ ਉਸਾਰੀ,
ਛਾਈ ਖ਼ੁਸ਼ੀ ਚੁਫੇਰ ਓ ! ਸਾਥੀ
ਨਗ਼ਮੇ ਨਵੇਂ ਖਲੇਰ।

ਮੇਰੇ ਦਿਲ ਦੇ ਸਾਜ਼ ਦੇ ਵਿਚੋਂ
ਨਗ਼ਮੇ ਨਵੇਂ ਖਲੇਰ ਓ ! ਸਾਥੀ
ਨਗ਼ਮੇ ਨਵੇਂ ਖਲੇਰ।

# ਕਿਉਂ ਵੀਣਾ ਖ਼ਾਮੋਸ਼?

ਅਜੇ ਮੇਰੇ ਖ਼ਾਬਾਂ ਦੀ ਦੁਨੀਆਂ
ਸੁੱਤੀ ਪਈ ਬੇ-ਹੋਸ਼
ਕਿਉਂ ਵੀਣਾ ਖ਼ਾਮੋਸ਼ ?

ਅਜੇ ਮੇਰੇ ਸਾਹਾਂ ਵਿਚ ਘੁਲੇ
ਦੁੱਖੀਆਂ ਦੇ ਦੁਖ ਸਾਰੇ।
ਅਜੇ ਤੇ ਹਰ ਥਾਂ ਫੁੱਲ ਇਉਂ ਦਿਸਦੇ
ਜਿਉਂ ਭੱਖਦੇ ਅੰਗਿਆਰੇ।
ਅਜੇ ਤੇ ਧਰਤੀ ਦਾ ਦਿਲ ਧੁੱਖਦਾ
ਅਜੇ ਨਾ ਕਿਸ ਨੂੰ ਹੋਸ਼—
ਕਿਉਂ ਵੀਣਾ ਖ਼ਾਮੋਸ਼ ?

ਅਜੇ ਤੇ ਧਰਤੀ ਰੱਤ ਹੈ ਸਿਮਦੀ
ਰੋ ਰੋ ਅੰਬਰ ਸਾਂਹਵੇਂ ।
ਅਜੇ ਤੇ ਜ਼ਿੰਦਗੀ ਦਰ ਦਰ ਰੁਲਦੀ
ਬਣ ਬਣ ਕੇ ਪਰਛਾਵੇਂ ।
ਅਜੇ ਤੇ ਵਿਕਦੀ ਗਲੀ ਬਜ਼ਾਰਾਂ
ਅਬਲਾ ਪਈ ਨਿਰਦੋਸ਼–
ਕਿਉਂ ਵੀਣਾ ਖ਼ਾਮੋਸ਼ ?

ਅਜੇ ਤੇ ਜ਼ਿੰਦਗੀ ਫ਼ੁੱਟਪਾਥਾਂ ਨੂੰ
ਭਰਦੀ ਪਈ ਕਲਾਵੇ ।
ਅਜੇ ਤੇ ਮਨ ਦੇ ਤਾਰ ਤਾਰ ਚੋਂ
ਗੂੰਜਣ ਹੋਕੇ ਹਾਵੇ ।
ਅਜੇ ਤੇ ਮੰਜ਼ਲ ਮੈਲੀ ਮੈਲੀ
ਅਜੇ ਤੇ ਸੁੱਤਾ ਜੋਸ਼–
ਕਿਉਂ ਵੀਣਾ ਖ਼ਾਮੋਸ਼ ?

# ਮੇਰੇ ਸੁਪਨੇ ਹੋਏ ਜਵਾਨ

ਕੁਝ ਕੁ ਦੀਵੇ ਹੋਏ ਰੋਸ਼ਨ
ਕੁਝ ਹੋਣੇ ਨੇ, ਦਸਣ ਨਿਸ਼ਾਨ
ਮੇਰੇ ਸੁਪਨੇ ਹੋਏ ਜਵਾਨ ।

ਹੁਣੇ ਸਮੇਂ ਨੇ ਕਰਵਟ ਬਦਲੀ
ਰਤਾ ਰਤਾ ਧਰਤੀ ਮੁਸਕਾਈ ।
ਸਹਿਕ ਰਹੀਆਂ ਸਨ ਸੱਧਰਾਂ ਜਿਸ ਨੂੰ
ਮਸਾਂ ਮਸਾਂ ਉਹ ਘੜੀ ਹੈ ਆਈ
ਕੁਝ ਕੁ ਖੁਸ਼ੀਆਂ ਕੁਦਰਤ ਦਿਤੀਆਂ
ਪੀੜਾ ਮਨ ਦੀ ਘਟੀ,
ਔਹ ! ਪੂਰਬ ਚੋਂ ਲਾਲੀ ਪਾਟੀ

ਵੰਡਦੀ ਪਈ ਨਵੀਂ ਮੁਸਕਾਨ–
ਮੇਰੇ ਸੁਪਨੇ ਹੋਏ ਜਵਾਨ ।

ਹੁਣੇ ਸਮੇਂ ਨੇ ਕਰਵੱਟ ਬਦਲੀ
ਸ਼ਾਮਾਂ ਰੋਈਆਂ ਦਿਨ ਮੁਸਕ੍ਰਾਏ ।
ਸੰਧਿਆ ਮਹਿੰਦੀ ਘੋਲ ਘੋਲੀ ਪਈ
ਅੰਬਰ ਦੀਆਂ ਤਲੀਆਂ ਨੂੰ ਲਾਏ।
ਔਹ ! ਦੇਸ਼ ਦੇ ਕਾਮੇ ਹੱਸੇ
ਲੈ ਪੂਰਬ ਚੋਂ ਨਵਾਂ ਸੁਨੇਹਾ,
ਪਈ ਹਵਾ ਹੁਣ ਜੀਵਨ ਬਖ਼ਸ਼ੇ
ਹੁਣ ਲੋਥਾਂ ਵਿਚ ਹੈ ਜਾਨ–
ਮੇਰੇ ਸੁਪਨੇ ਹੋਏ ਜਵਾਨ ।

ਹੁਣੇ ਸਮੇਂ ਨੇ ਕਰਵੱਟ ਬਦਲੀ
ਨੈਣ ਮੇਰੇ ਨਸ਼ਿਆਏ ।
ਭੁੱਖ ਨੰਗ ਦੀ ਲਾਹਨਤ ਦੇ ਥਾਵੇਂ
ਸੁਪਨੇ ਕਈ ਲਹਿਰਾਏ ।

ਰੱਤਾ ਕੁ ਬੁਲ ਸਮੇਂ ਦੇ ਹਸੇ,
ਤੇ ਖੁਲੀਆਂ ਬੰਦ ਤਕਦੀਰਾਂ,
ਅਜ ਮਧੁੱਰ ਜਹੀਆਂ ਲਹਿਰਾਂ ਰਲ ਕੇ
ਦਿਲ ਵਿਚ ਝੁੰਮਰ ਪਾਨ–
ਮੇਰੇ ਸੁਪਨੇ ਹੋਏ ਜਵਾਨ ।

# ਰਾਤ ਲੰਘਦੀ ਜਾ ਰਹੀ ਏ

ਦੁੱਖਾਂ ਦਾ ਸੂਰਜ ਸੀ ਜੋ
ਡੁਬਦੇ 'ਚ ਢਲਦਾ ਹੈ ਪਿਆ।
ਨ੍ਹੇਰਿਆਂ ਰਾਹਾਂ 'ਚ ਹੁਣ ਇਕ
ਦੀਪ ਬਲਦਾ ਹੈ ਪਿਆ।
ਆਸ ਦੀ ਡੋਰੀ ਲਮਕਦੀ
ਹੀ ਲਮਕਦੀ ਜਾ ਰਹੀ ਏ—
ਰਾਤ ਲੰਘਦੀ ਜਾ ਰਹੀ ਏ।

ਹੁਣ ਨਹੀਂ ਰਹਿਣੇ ਕਿਸੇ ਦੇ
ਕੋਲ ਦੌਲਤ ਦੇ ਅੰਬਾਰ।
ਹੁਣ ਨਹੀਂ ਰਹਿਣੇ ਨੇ ਭੁੱਖੇ
ਹੁਣ ਨਹੀਂ ਰਹਿਣੇ ਬੇ-ਕਾਰ।

ਹਰ ਕਿਸੇ ਨੂੰ ਜੀਣ ਦੀ ਹੁਣ
ਆਸ ਬਝਦੀ ਜਾ ਰਹੀ ਏ–
ਰਾਤ ਲੰਘਦੀ ਜਾ ਰਹੀ ਏ।

ਹੁਣ ਫੁੱਟੇ ਗੀ ਚੜ੍ਹਦਿਉਂ
ਸੋਹਣੀ ਸੁੱਖਾਵੀਂ ਇਕ ਸਵੇਰ।
ਹੁਣ ਮਿਟੇ ਗਾ ਦੇਸ਼ ਚੋਂ
ਭੁੱਖ ਨੰਗ ਦਾ ਛਾਇਆ ਹਨੇਰ।
ਹਰ ਕਮੀ ਦੇ ਕਦਮ ਚੋਂ ਹੁਣ
ਭਾਅ ਫੁੱਟਦੀ ਜਾ ਰਹੀ ਏ–
ਰਾਤ ਲੰਘਦੀ ਜਾ ਰਹੀ ਏ।

# ਅਜ ਨੈਣ ਮੇਰੇ ਪਬਰਾਏ

ਹਾਂ ਵਿਚ ਉਡੀਕਾਂ, ਨਜ਼ਰ ਦੀਆਂ
ਪਗਡੰਡੀਆਂ ਤੇ ਕੋਈ ਆਏ–
ਅਜ ਨੈਣ ਮੇਰੇ ਪਬਰਾਏ।

ਸੁਵਾ ਜਾਪੇ ਝੀਲ ਕਿਨਾਰਾ
ਦਿਲ ਦੀ ਦੁਨੀਆਂ ਖੋਲੇ।
ਕੇਹੜਾ ਇਸ ਲਹੂ ਸਿੰਮਦੇ ਦਿਲ ਦੇ
ਜ਼ਖ਼ਮਾਂ ਤਾਈਂ ਫਰੋਲੇ।
ਉਸ ਬਿਨ ਕੋਈ ਸਮਝ ਨਾ ਸੱਕੇ
ਜਿਸ ਇਹ ਘਾਓ ਲਗਾਏ–
ਅਜ ਨੈਣ ਮੇਰੇ ਪਬਰਾਏ।

ਇੰਜ ਜਾਪੇ ਜਿਉਂ ਚਾਰ ਚੁਫੇਰਾ
ਕਰਦਾ ਪਿਆ ਮਖੌਲ।
ਦਿਲ ਦੇ ਜਜ਼ਬੇ ਸਹਿਕ ਰਹੇ ਨੇ।
ਲਰਜ਼ ਰਹੇ ਨੇ ਬੋਲ।
ਉਘੜ ਰਹੀ ਅਜ ਯਾਦ-ਤੇਰੀ ਮੁੜ
ਕੌਣ ਤੈਨੂੰ ਸਮਝਾਏ—
ਅਜ ਨੈਣ ਮੇਰੇ ਪਥਰਾਏ।

ਢੱਕੀ ਦੇ ਉਸ ਪਾਰ ਜਾ ਸੁੱਤਾ
ਸੂਰਜ ਪੈਂਡਾ ਮਾਰ।
ਧੁੰਦਲੇ ਜਹੇ 'ਨੇਰੇ ਵਿਚ ਉਘੜੇ
ਮੁੜ ਤੇਰੇ ਆਕਾਰ।
ਕਾਸ਼ ! ਕੋਈ ਆਕਾਰ ਹੀ ਮੈਨੂੰ
ਤੇਰੀ ਕਥਾ ਸੁਣਾਏ
ਅਜ ਨੈਣ ਮੇਰੇ ਪਥਰਾਏ।

ਚਿਰ ਹੋਇਆ ਇਸ ਝੀਲ ਕਿਨਾਰੇ
ਰੌਣਕ ਸੀ ਮੈਂ ਤੱਕੀ।

ਬਾਝ ਤੇਰੇ ਨਾ ਸੂਰਤ ਕੋਈ
ਪਲ ਹਸਾ ਹੀ ਸੱਕੀ।
ਪੰਜ ਵਰ੍ਹੇ ਉਡੀਕਾਂ ਵਿੱਚ ਮੈਂ
ਇਸ ਕੰਢੇ ਬੈਠ ਬਿਤਾਏ–
ਅਜ ਨੈਣ ਮੇਰੇ ਪਥਰਾਏ।

ਹਾਂ ਵਿਚ ਉਡੀਕਾਂ, ਨਜ਼ਰ ਦੀਆਂ
ਪਗਡੰਡੀਆਂ ਤੇ ਕੋਈ ਆਏ–
ਅਜ ਨੈਣ ਮੇਰੇ ਪਥਰਾਏ।

# ਅਥਰੂ

ਡੁਲ੍ਹ ਡੁਲ੍ਹ ਜਾਂਦੇ ਅਥਰੂ ਅੱਖੀਂ
ਡੁਲ੍ਹ ਡੁਲ੍ਹ ਜਾਂਦਾ ਪਿਆਰ।

ਰੋਣੇ ਦੇ ਕੇ ਟੁਰ ਗਿਆ ਮਾਹੀ।
ਝੂਠਾ ਨਿਕਲਿਆ ਢੋਲ ਸਿਪਾਹੀ।
ਮੇਰੀ ਜਾਨ ਦੁਖਾਂ ਵਿੱਚ ਪਾ ਕੇ,
ਦੂਰ ਗਿਆ ਦਿਲਦਾਰ–
ਡੁਲ੍ਹ ਡੁਲ੍ਹ ਜਾਂਦੇ............

ਅੱਖ ਕਮਲੀ ਜਿਧਰੇ ਵੀ ਵੇਖੇ।
ਸ਼ਕਲ ਉਹਦੀ ਤੇ ਪੈਣ ਭੁਲੇਖੇ।
ਕਦਮ, ਕਦਮ ਤੇ ਪੈਰ ਪੈਰ ਤੇ,

ਦੇ ਜਾਵੇ ਦੀਦਾਰ–
ਡੁਲ੍ਹ ਡੁਲ੍ਹ ਜਾਂਦੇ............

ਉਹ ਸੂਰਤ ਉਹ ਮੁਖੜਾ ਪਿਆਰਾ।
ਟੁੱਟੀ ਨਹੁਕਾ ਸਾਗਰ ਖਾਰਾ।
ਸੰਭਲ ਸੰਭਲ ਕੇ ਮਾਰਾਂ ਚਪੂ
ਭੰਵਰਾਂ ਦੇ ਵਿਚਕਾਰ–
ਡੁਲ੍ਹ ਡੁਲ੍ਹ ਜਾਂਦੇ ਅਥਰੂ.........

ਓਹ! ਅੰਬਰ ਤੇ ਤਾਰੇ ਹਸਦੇ।
ਰਾਤ ਚਾਨਣੀ ਬੋਲੇ ਵਸਦੇ।
ਗਿੱਧੇ ਭੰਗੜੇ ਜਟ ਪਏ ਪਾਵਣ;
ਪਿੜਾਂ ਦੇ ਵਿਚਕਾਰ–
ਡੁਲ੍ਹ ਡੁਲ੍ਹ ਜਾਂਦੇ ਅਥਰੂ ਅੱਖੋਂ
ਡੁਲ੍ਹ ਡੁਲ੍ਹ ਜਾਂਦਾ ਪਿਆਰ।

## ਭੁੱਖਾ ਏ ਅਜ ਪਿਆਰ

ਸਧਰਾਏ ਹੋਏ ਨੈਣਾ ਦੇ ਵਿਚ
ਛਾਇਆ ਹੈ ਵਿਸਮਾਦ ।
ਲਭ ਲੈ ਤੂੰ ਵੀਰਾਨ ਅੱਖਾਂ 'ਚੋਂ
ਨਵ-ਜੀਵਨ ਦਾ ਆਦਿ ।
ਇਹ ਤਾਂ ਸਾਗਰ ਤਰ ਹੰਝੂਆਂ ਦਾ
ਲਭਣਗੀਆਂ ਹੁਣ ਪਾਰ–
ਭੁੱਖਾ ਏ ਅਜ ਪਿਆਰ ।

ਸਖਣਾ ਸਖਣਾ ਆਂਗਨ ਮੇਰਾ
ਤੇ ਬੁਲ੍ਹ ਨੇ ਤਿਰਹਾਏ ।
ਕੋਈ ਛਡ ਕੇ ਸਤ ਬਹਿਸ਼ਤਾ
ਪਿਆਸ ਇਨ੍ਹਾਂ ਦੀ ਲਾਹੇ ।

ਨੀਲੇ ਨੀਲੇ ਫੁੱਲਾਂ ਤੇ ਆ
ਪਿਆਰ ਦਏ ਦਿਲਦਾਰ–
ਭੁੱਖਾ ਏ ਅਜ ਪਿਆਰ।
ਸੁੱਤੀ ਮੇਰੀ ਆਸ ਦੀ ਦੁਨੀਆਂ
ਸੁੱਤਾ ਚਾਰ ਚੁਫੇਰਾ।
ਸੁੱਤੇ ਤੇ ਵੀਰਾਨ ਰਾਹਾਂ ਵਿਚ
ਤੜਪੇ ਪਿਆਰ ਇਹ ਮੇਰਾ।
ਰਾਹ ਤੇਰੀ ਦੇ ਜ਼ਰੇ ਜ਼ਰੇ
ਕਰਦੇ ਪਏ ਪੁਕਾਰ–
ਭੁੱਖਾ ਏ ਅਜ ਪਿਆਰ।
ਜੀਵਨ ਦੇ ਵੀਰਾਨੇ ਵੱਸਣ
ਖ਼ੁਸ਼ੀਆਂ ਤੇ ਚਾਅ ਪਲਮਣ।
ਜ਼ਰਦ ਅਤੇ ਬੀਮਾਰ ਸਮੇਂ 'ਚੋਂ
ਨਵੇਂ ਜਹੇ ਦਿਨ ਉਮਲਣ।
ਚੜ੍ਹਦਿਉਂ ਪਾਟੇ ਦਿਨ ਦੀ ਭਾਹ ਫਿਰ
ਲੈ ਕੇ ਪ੍ਰੀਤ ਸਿਤਾਰ–
ਭੁੱਖਾ ਏ ਅਜ ਪਿਆਰ।

# ਉਡੀਕ

ਨਿੰਮ ਹੇਠ ਬੈਠੀ ਕਾਲਾ ਕਾਗ ਉਡਾਵਾਂ ਮੈਂ।
ਛੇਤੀ ਛੇਤੀ ਆ ਜਾ ਸ਼ਾਲਾ ਤਰਲੇ ਪਾਵਾਂ ਮੈਂ।
ਲੱਖ ਤੈਨੂੰ ਘੱਲੇ ਵੇ ਸੁਨੇਹੜੇ ਮੈਂ ਪਿਆਰਾਂ ਦੇ।
ਸੱਜਰੀ ਜਵਾਨੀ ਦੇ ਤੇ ਕੀਤੇ ਇਕਰਾਰਾਂ ਦੇ।
ਇਕ ਵਾਰੀ ਤੱਕ ਆ ਕੇ ਨੀਰ ਵਹਾਵਾਂ ਮੈਂ,
ਨਿੱਮ ਹੇਠ ਬੈਠੀ ਕਾਲਾ ਕਾਗ ਉਡਾਵਾਂ ਮੈ।
ਛੇਤੀ ਛੇਤੀ... ... ... ... ...
ਫੁੱਟੀਆਂ ਨੇ ਗੀਦਲਾਂ ਤੇ ਕਣਕਾਂ ਨੂੰ ਬੂਰ ਵੇ।
ਤੇਰੀਆਂ ਉਡੀਕਾਂ ਸਾਨੂੰ ਤੂੰਹੀਤੂੰ ਬੈਠਾ ਦੂਰ ਵੇ।
ਗ਼ਮਾਂ ਦੇ ਪਰਛਾਵਿਆਂ 'ਚ ਜ਼ਿੰਦਗੀ ਬਿਤਾਵਾਂ ਮੈਂ,
ਨਿੰਮ ਹੇਠ ਬੈਠੀ ਕਾਲਾ ਕਾਗ ਉਡਾਵਾਂ ਮੈਂ।
ਛੇਤੀ ਛੇਤੀ... ... ... ... ...

ਛੇਤੀ ਘਰ ਮੁੜ ਬੀਤੀ ਜਾਂਦੀ ਏ ਬਹਾਰ ਵੇ।
ਪੂਰੇ ਕਰ ਨਾਲ ਮੇਰੇ ਕੀਤੇ ਇਕਰਾਰ ਵੇ।
ਸ਼ਾਲਾ ਤੇਰੇ ਰਾਹ ਵਿਚ ਦੀਵੜੇ ਜਗਾਵਾਂ ਮੈਂ,
ਨਿੰਮ ਹੇਠ ਬੈਠੀ ਕਾਲਾ ਕਾਗ ਉਡਾਵਾਂ ਮੈਂ।
ਛੇਤੀ ਛੇਤੀ... ... ... ... ...

ਵੇਖ ਅਰਸ਼ੋਂ ਝਰ  ਰਹੀਆਂ  ਨੇ  ਮਸਤੀਆਂ
ਤਾਰਿਆਂ ਨੂੰ ਵੀ ਖ਼ੁਮਾਰੀ ਹੈ ਚੜ੍ਹੀ,

ਪਿਆਲਿਆਂ ਦੇ ਮਧੁੱਰ ਜਹੇ ਸੰਗੀਤ ਵਿਚ
ਸੁਪਨਿਆਂ ਨੂੰ ਰੰਗ ਲਈਏ ਦੋਸਤਾ !

# ੧

ਹਰ ਕਲੀ ਅਜ ਫੁੱਲ ਬਣ ਕੇ ਮੁਸਕਰਾਂਦੀ ਹੈ ਪਈ।
ਛਡ ਨਿਰਾਸ਼ਾ ਨੂੰ ਜਵਾਨੀ ਗੀਤ ਗਾਂਦੀ ਹੈ ਪਈ।
ਨ੍ਹੇਰਿਆਂ ਦੇ ਪੈਰ-ਚਿੰਨ ਹੁਣ ਧੁੰਦਲੇ ਨੇ ਹੋ ਰਹੇ ਨੇ,
ਔਹ ਕਿਰਨ ਸੋਹਣੇ ਭਵਿਸ਼ ਦੀ ਜਗਮਗਾਂਦੀ ਹੈ ਪਈ।
ਵਿਤਕਰਾ ਸਾਕੀ ਇਹ ਤੇਰਾ ਜ਼ਿੰਦਗੀ ਨੂੰ ਹੈ ਮਖ਼ੌਲ;
ਅਜ ਅਣਖ ਰਿੰਦਾ ਦੀ ਪੇਚੋ-ਤਾਬ ਖਾਂਦੀ ਹੈ ਪਈ।
ਵੇਖ ਔਹ ਮਜ਼ਦੂਰ ਦਾ ਚਿਹਰਾ ਹੈ ਹੋਇਆ ਨੂਰ ਨੂਰ,
ਮੱਥਿਓਂ ਕਾਲੀ ਸਿਆਹੀ ਮਿਟਦੀ ਜਾਂਦੀ ਹੈ ਪਈ।
ਮੁੜ ਕਿਸੇ ਦੀਆਂ ਵੀਣੀਆਂ ਤੇ ਛਣਕੀਆਂ ਨੇ ਚੂੜੀਆ,
ਅਜ ਜਵਾਨੀ ਇਸ਼ਕ ਦੀ ਗ਼ੈਰਤ ਜਗਾਂਦੀ ਹੈ ਪਈ।
ਮੁੜ ਕਿਸੇ ਰਾਂਝਣ ਦੀ ਵੰਵਲੀ ਤੇ ਛਿੜੇ ਨੇ ਮਸਤ ਰਾਗ,
ਮੁੜ ਕਿਸੇ ਬੇਲੇ ਦੇ ਵਿਚ ਅਜ ਹੀਰ ਗਾਂਦੀ ਹੈ ਪਈ।
ਸ਼ਾਹ ਹਨੇਰੀ ਰਾਤ ਚੋਂ ਫੁਟਣੀ ਹੈ ਹੁਣ ਆਸ਼ਾ ਦੀ ਲੋ,
ਅਜ ਮੇਰੀ ਮਨਜ਼ਲ ਮੇਰੇ ਨਜ਼ਦੀਕ ਆਂਦੀ ਹੈ ਪਈ।

## ੨

ਕਾਲੇ ਹਨੇਰਿਆਂ ਤੇ ਹੰਝੂ ਮਨੁਖ ਨੇ ਕੇਰੇ,
ਵੀਰਾਨ ਜ਼ਿੰਦਗੀ ਵਿੱਚ ਹੱਸੇ ਨੇ ਅਜ ਉਫੇਰੇ।

ਜਾਮਾਂ 'ਚ ਆਇਆਂ ਤੇੜਾਂ, ਲਭਦੇ ਨਹੀਂ ਮੈਖ਼ਾਨੇ,
ਜੀਵਨ ਦੇ ਪੈਰ ਪੁੱਜੇ ਇਨ੍ਹਾਂ ਤੋਂ ਕੁਝ ਅਗੇਰੇ।

ਸੁਰਖ਼ੀ ਸਵੇਰ ਦੀ ਨੇ ਸੁੱਤੇ ਮਨੁਖ ਜਗਾਏ,
ਔਹ ਦੂਰ ਹੋ ਰਹੇ ਨੇ ਛਾਏ ਹੋਏ ਹਨੇਰੇ।

ਹੰਗਰੀ, ਮਿਸਰ ਦੇ ਹੰਝੂ, ਹੀਰੋਸ਼ਿਮਾਂ ਦੇ ਰੋਣੇ,
ਸ਼ੈਤਾਨ ਬਣ ਕੇ ਨੱਚੇ ਰੱਬਾ ਮਾਨੁਖ ਤੇਰੇ।

ਥਮ ਲੈ ਵਿਲਕਦੇ ਹੰਝੂ ਉਠ ਛੋੜ ਦੇ ਉਦਾਸੀ,
ਫੁਟਣੇ ਨੇ ਸਾਥੀਆ ਹੁਣ ਭਾਅ ਮਾਰਦੇ ਸਵੇਰੇ।

ਲੰਘ ਲੰਘ ਕੇ ਕਾਫ਼ਲੇ ਕਈ ਔਹ ਵਾਹ ਗਏ ਨੇ ਲੀਕਾਂ,
ਸਾਥੀ ਨਹੀਂ ਇਹ ਮੰਜ਼ਲ, ਉਹ ਹੈ ਅਜੇ ਅਗੇਰੇ।

## ੩

ਸਾਕੀ ! ਤੇਰੇ ਪੈਮਾਨੇ ਵਿਚ
ਛਲਕੀ ਅੰਗੂਰੀ ਪਿਆਰ ਦੀ ਏ।
ਉਹ ਘੜੀ ਕਦੇ ਭੁਲ ਸਕਦੀ ਨਹੀਂ
ਜੋ ਘੜੀ ਤੇਰੇ ਇਕਰਾਰ ਦੀ ਏ।

ਉਹ ਢਾਬ ਦਾ ਕੰਢਾ, ਚੰਨ, ਤਾਰੇ
ਉਸ ਵੇਲੇ ਦਾ ਰੱਬ ਜ਼ਾਮਨ ਹੈ,
ਤੂੰ ਬੇਸ਼ਕ ਭੁਲ ਜਾ ਬੇ-ਦਰਦਾ !
ਮੈਨੂੰ ਲਾਈਆਂ ਦੀ ਲੱਜ ਮਾਰਦੀ ਏ।

ਓ ! ਰੱਬਾ ਮੇਟ ਦੇ ਭੇਤਾਂ ਨੂੰ
ਮੰਦਰ ਮੈਖ਼ਾਨਾ ਇਕ ਜਾਪੇ,
ਸੂਫ਼ੀ ਨੂੰ ਪੰਡਤ ਖ਼ੁਦ ਦੇਵੇ
ਭਲਾ ਲੋੜ ਕੀ ਫਿਰ ਇਨਕਾਰ ਦੀ ਏ?

# ੬

ਵਾਹ ਜ਼ੁਲਫ਼ ਉਹਦੀ, ਵਾਹ ਨੈਣ ਉਹਦੇ
ਉਹ ਨਕਸ਼ ਕਦੇ ਭੁਲ ਸਕਦੇ ਨਹੀਂ,
ਰਹਿੰਦੀ ਜੋ ਤਸੱਵਰ ਵਿਚ ਮੇਰੇ
ਤਸਵੀਰ ਮੇਰੇ ਦਿਲਦਾਰ ਦੀ ਏ।

ਹਰ ਮਹਿਫ਼ਲ ਵਿਚ ਮੇਰਾ ਚਰਚਾ
ਹਰ ਮੂੰਹ ਤੇ ਕਹਾਣੀ ਮੇਰੀ ਏ,
ਪਰ ਤੂੰ ਕੀ ਜਾਣੇ ਬੇ-ਦਰਦਾ!
ਹਾਲਤ ਕੀ ਤੇਰੇ ਬੀਮਾਰ ਦੀ ਏ।

ਆ ਹੁਸਨ ਤੇ ਇਸ਼ਕ ਦੀ ਮਹਿਫ਼ਲ ਵਿਚ
'ਅਰਮਾਨੀ' ਕੀ ਹੈ ਮੰਦਰਾਂ ਵਿਚ?
ਇਹ ਜੀਵਨ ਹੈ ਕੁਝ ਘੜੀਆਂ ਦਾ
ਇਹ ਦੁਨੀਆਂ ਹੀ ਦਿਨ ਚਾਰ ਦੀ ਏ।

## 8

ਜਾਨ ਨੂੰ ਸੁੱਖਾਂ ਦੇ ਨਾਲੋਂ ਦੁੱਖ ਪਿਆਰੇ ਹੋ ਗਏ।
ਆਣ ਕੇ ਜੀਵਨ 'ਚ 'ਉਹ' ਜੀਵਨ ਦੇ ਲਾਰੇ ਹੋ ਗਏ।

ਹਿਜਰ ਅੰਦਰ ਰੋ ਰਹੇ ਦੋ ਨੈਣ ਮੇਰੇ ਵੇਖ ਕੇ,
ਪਲ ਦੇ ਵਿਚ ਹੀ ਸ਼ਹਿਦ ਵਰਗੇ ਬੋਲ ਖਾਰੇ ਹੋ ਗਏ।

ਰੋਕ ਲੈ ਕਾਲੀ ਘਟਾ ਅੰਬਰ ! ਤੂੰ ਕਿਣ ਮਿਣ ਡੱਕ ਲੈ,
ਕਾਲੀਆਂ ਜ਼ੁਲਫ਼ਾਂ ਤੇ ਪੈ ਅਥਰੂ ਸਿਤਾਰੇ ਹੋ ਗਏ।

ਸੰਝ ਦੇ ਚਿਹਰੇ ਤੇ ਸੂਰਜ ਤੁਰ ਗਿਆ ਮਲ ਕੇ ਗੁਲਾਲ,
ਸਾਕੀਆ ! ਇਹ ਨੈਣ ਤੇਰੇ ਕਿਉਂ ਸ਼ਰਾਰੇ ਹੋ ਗਏ।

ਸਾਗਰਾ ! ਹੁਣ ਔਣ ਦੇ ਇਸ ਆ ਰਹੇ ਤੂਫ਼ਾਨ ਨੂੰ,
ਵੇਖ ਹਿੰਮਤ ਸਾਹਮਣੇ ਤੂਫ਼ਾਂ' ਕਿਨਾਰੇ ਹੋ ਗਏ।

ਸੁਹ ਤੇਰੇ ਨਾਜ਼ਾਂ ਦੀ ਮੈਨੂੰ ਕਸਮ ਅਪਣੇ ਪਿਆਰ ਦੀ,
ਦੀਦ ਕਰ ਜਜ਼ਬੇ ਮੇਰੇ, ਮਦਹੋਸ਼ ਸਾਰੇ ਹੋ ਗਏ।

ਫ਼ਰਜ਼ ਹੈ ਤੇਰਾ ਸਦਾ ਹੀ ਸਹਿ ਜ਼ਫ਼ਾ ਤੇ ਕਰ ਵਫ਼ਾ,
ਜ਼ੁਲਮ ਉਹਦੇ ਉਮਰ ਤੇਰੀ ਦੇ ਸਹਾਰੇ ਹੋ ਗਏ।

## ੫

ਅਸੀਂ ਉਹ ਗ਼ਮ ਦੇ ਅਫ਼ਸਾਨੇ ਜੇ ਕਹਿੰਦੇ ਵੀ ਤੇ ਕੀ ਕਹਿੰਦੇ !
ਸ਼ਮ੍ਹਾਂ ਨੂੰ ਮਿਲ ਕੇ ਪਰਵਾਨੇ ਜੇ ਕਹਿੰਦੇ ਵੀ ਤੇ ਕੀ ਕਹਿੰਦੇ ?

ਉਮਰ ਬਹਿ ਬਹਿ ਕੇ ਮੈਖ਼ਾਨੇ, ਬਿਤਾਈ ਜਿਨ੍ਹਾਂ ਨੇ ਸਾਰੀ,
ਉਹ ਰੱਬ ਦੇ ਸਾਂਹਵੇਂ ਦੀਵਾਨੇ, ਜੋ ਕਹਿੰਦੇ ਵੀ ਤੇ ਕੀ ਕਹਿੰਦੇ ?

ਕਿ ਜਿਸ ਦੇ ਦਰ ਤੇ ਦੌਲਤ ਲੁਟ ਗਈ ਦਿਲ ਦੀ ਮੇਰੇ ਸਾਰੀ,
ਨਾ ਜਾਣੇ ਉਹ ਤੇ ਬੇਗਾਨੇ, ਜੇ ਕਹਿੰਦੇ ਵੀ ਤੇ ਕੀ ਕਹਿੰਦੇ।

ਖ਼ਿਜ਼ਾਂ ਵਿੱਚੋਂ ਬਹਾਰਾਂ ਮੁਸਕਰਾਈਆਂ ਰਾਜ਼ ਬਣ ਬਣ ਕੇ,
ਇਨ੍ਹਾਂ ਨੈਣਾਂ ਦੇ ਵੀਰਾਨੇ, ਜੇ ਕਹਿੰਦੇ ਵੀ ਤੇ ਕੀ ਕਹਿੰਦੇ ?

ਸਦਾ ਉਹਦੇ ਤਸੱਵਰ ਨੂੰ ਨਿਗਾਹ ਕਰਦੀ ਰਹੀ ਸਿਜਦੇ,
ਭਲਾ ਕਾਹਬੇ ਨੂੰ ਬੁਤਖ਼ਾਨੇ, ਜੇ ਕਹਿੰਦੇ ਵੀ ਤੇ ਕੀ ਕਹਿੰਦੇ ?

ਵਫ਼ਾ ਦਾ ਨਾਂ ਜਿਨ੍ਹਾਂ ਦੀ ਜੀਭ ਤੇ ਨਾ ਉਮਰ ਭਰ ਆਇਆ,
ਉਨ੍ਹਾਂ ਦੇ ਝੂਠੇ ਯਾਰਾਨੇ, ਜੇ ਕਹਿੰਦੇ ਵੀ ਤੇ ਕੀ ਕਹਿੰਦੇ ?

ਤੇਰੇ ਨੈਣਾਂ ਦੀ ਮਦਰਾ ਨਾਲ ਉਲਫ਼ਤ ਅਮਰ ਹੋ ਜਾਵੇ,
ਜਵਾਨੀ ਨੂੰ ਇਹ ਪੈਮਾਨੇ, ਜੇ ਕਹਿੰਦੇ ਵੀ ਤੇ ਕੀ ਕਹਿੰਦੇ !

ਇਹ ਹੰਝੂ ਹੈਨ 'ਅਰਮਾਨੀ' ਮੇਰੇ ਮਹਿਬੂਬ ਦੇ ਬਖ਼ਸ਼ੇ,
ਕਿਵੇਂ ਬਣਦੇ ਨੇ ਨਜ਼ਰਾਨੇ, ਜੇ ਕਹਿੰਦੇ ਵੀ ਤੇ ਕੀ ਕਹਿੰਦੇ ?

# ੬

ਬਹੁਤ ਕੀਤੀ ਮੁਹੱਬਤ ਪਰ
ਪਿਆਰੇ ਸਾਥ ਨਾ ਦਿੱਤਾ।
ਮੈਂ ਰੱਜ ਪੀਤੀ ਅੰਗੂਰੀ, ਪਰ
ਹੁਲਾਰੇ ਸਾਥ ਨਾ ਦਿੱਤਾ।

ਮੈਂ ਲਹਿਰਾਂ ਨੂੰ ਸੀ ਕੀ ਕਹਿਣਾ
ਉਨ੍ਹਾਂ ਦਾ ਆਸਰਾ ਕੀ ਸੀ ?
ਕਿਨਾਰੇ ਪਹੁੰਚਿਆ ਸੀ ਪਰ
ਕਿਨਾਰੇ ਸਾਥ ਨਾ ਦਿੱਤਾ।

ਬਹੁਤ ਪਾਲੇ ਮੈਂ ਯਾਰਾਨੇ
ਬਹੁਤ ਆਪਾ ਰੁਲਾਇਆ ਮੈਂ,
ਜਦੋਂ ਪਰ ਆ ਬਣੀ ਸਿਰ ਤੇ
ਸਹਾਰੇ ਸਾਥ ਨਾ ਦਿੱਤਾ।

ਮੈਂ ਕਰ ਕੇ ਆਸ ਊਸ਼ਾ ਦੀ
ਸਾਂ ਟੁਰਿਆ ਘੁੱਪ ਹਨੇਰੇ ਵਿਚ,
ਮੈਨੂੰ ਅਫ਼ਸੋਸ ਕਿਸਮਤ ਦੇ
ਸਿਤਾਰੇ ਸਾਥ ਨਾ ਦਿੱਤਾ।

ਖ਼ਿਜ਼ਾਂ ਦੇ ਵਿਚ ਤੇ ਵੀਰਾਨੀ
ਦਾ ਯਾਰੋ ਦੌਰ-ਦੌਰਾ ਸੀ,
ਬਿਨਾਂ ਸੋਹਣੇ ਬਹਾਰਾਂ ਵਿਚ
ਨਜ਼ਾਰੇ ਸਾਥ ਨਾ ਦਿੱਤਾ।

ਜੋ ਆਪਣੇ ਸਨ ਉਹ 'ਅਰਮਾਨੀ'
ਦੇ ਸਾਰੇ ਬਣ ਗਏ ਵੈਰੀ,
ਖ਼ੁਦੀ ਵਿਚ ਮਸਤ ਮਿਤਰਾਂ ਦੇ
ਸਹਾਰੇ ਸਾਥ ਨਾ ਦਿੱਤਾ।

## ੭

ਤੇਤੀ ਤਸਵੀਰ ਸਾਹਵੇਂ ਬੈਠ ਕੇ ਸ਼ਿਕਵੇ ਸੁਣਾ ਲੈਨਾਂ।
ਖਲ਼ੋ ਕੇ ਮੌਤ ਦੇ ਕੰਢੇ ਮੈਂ ਜੀਵਨ ਨੂੰ ਬੁਲਾ ਲੈਨਾਂ।

ਮੈਂ ਤੇਰੇ ਇਸ਼ਕ ਅੰਦਰ ਕਿਸ ਕਦਰ ਬਰਬਾਦ ਹੋਇਆ ਹਾਂ,
ਸਮਝ ਕੇ ਦੇਣ ਤੇਰੀ ਸ਼ੁਕਰ ਕਾਦਰ ਦਾ ਮਨਾ ਲੈਨਾਂ।

ਤੇਰੇ ਕੀਤੇ ਹੋਏ ਇਕਰਾਰ ਜਦ ਵੀ ਯਾਦ ਔਂਦੇ ਨੇ,
ਮੈਂ ਹੰਝੂਆਂ ਦੀ ਝੜੀ ਅੰਦਰ ਲਗੀ ਦਿਲ ਦੀ ਬੁਝਾ ਲੈਨਾਂ।

ਜਦੋਂ ਆਸ਼ਾ ਦੀ ਬੇੜੀ ਡੋਲਦੀ ਦੁੱਖਾਂ ਦੇ ਸਾਗਰ ਵਿਚ
ਉਦੋਂ ਤੂਫ਼ਾਨ ਦੀ ਹਰ ਲਹਿਰ ਨੂੰ ਸਾਹਿਲ ਬਣਾ ਲੈਨਾਂ।

ਕਦੇ ਆਸਣ ਹੈ ਬੁਤਖ਼ਾਨੇ, ਕਦੇ ਡੇਰਾ ਹੈ ਮੈਖ਼ਾਨੇ,
ਕਦੇ ਦੋਹਾਂ ਤੋਂ ਇਕ ਵਖਰੀ ਜਹੀ ਦੁਨੀਆਂ ਵਸਾ ਲੈਨਾਂ।

ਤੇਰੀ ਇਕ ਮੁਸਕਰਾਹਟ ਤੋਂ ਕਰਾਂ ਸੌ ਜਾਨ ਸਦਕੇ ਮੈਂ,
ਹਾਂ 'ਅਰਮਾਨੀ' ਮੈਂ ਅਰਮਾਨਾ ਨੂੰ ਖ਼ਾਬਾਂ ਵਿਚ ਸਜਾ ਲੈਨਾਂ।

# ੮

ਇਹ ਜਵਾਨੀ ਹੈ ਤੇਰੀ ਤੂੰ ਮਾਣ ਦੋਸਤ।
ਜ਼ਿੰਦਗੀ ਨੂੰ ਜ਼ਿੰਦਗੀ ਕਰ ਜਾਣ ਦੋਸਤ।

ਚਮਕਣੀ ਅਰਸ਼ੀਂ ਏ ਹੁਣ ਖ਼ਾਬਾਂ ਦੀ ਲੋ,
ਲਗਣਗੀਆਂ ਹੁਣ ਬਹਾਰਾਂ ਗਾਣ ਦੋਸਤ।

ਜ਼ਿੰਦਗੀ ਦਾ ਰੂਪ ਕੋਝਾ ਬਦਲੀਏ,
ਦੂਰ ਕਰੀਏ ਕੋਹੜ ਨੂੰ ਲਾ ਤਾਣ ਦੋਸਤ।

ਦੇ ਮਿਟਾ ਮਥਿਓਂ ਇਹ ਧੱਬੇ ਖ਼ੂਨ ਦੇ।
ਥਾਂ ਇਨ੍ਹਾਂ ਦੀ ਸੂਹੇ ਚਿੰਨ ਮੁਸਕਾਣ ਦੋਸਤ।

ਬੇ-ਬਸੀ ਬੇ-ਚਾਰਗੀ ਦਾ ਗ਼ਮ ਵੀ ਕੀ?
ਦੇ ਭੁਲਾ ਇਹਨਾਂ ਨੂੰ ਤੇ ਸੁਖ ਮਾਣ ਦੋਸਤ।

ਜ਼ਿੰਦਗੀ ਨੂੰ ਜੀਣ ਦੀ ਆ ਜਾਏ ਜਾਚ,
ਮੌਤ ਦੇ ਸਾਏ ਪਏ ਸ਼ਰਮਾਣ ਦੋਸਤ।

ਧੜਕਣਾਂ ਦਾ ਗੀਤ ਲੋਕੀ ਗਾ ਉਠਣ,
ਕਰ ਦੁਆ ਐਸੇ ਜ਼ਮਾਨੇ ਆਣ ਦੋਸਤ।

## ੯

ਵੇਖ ਅਰਸ਼ੋਂ ਝਰ ਰਹੀਆਂ ਨੇ ਮਸਤੀਆਂ
ਤਾਰਿਆਂ ਨੂੰ ਵੀ ਖ਼ੁਮਾਰੀ ਹੈ ਚੜ੍ਹੀ,
ਪਿਆਲਿਆਂ ਦੇ ਮੱਧੁਰ ਜਹੇ ਸੰਗੀਤ ਵਿਚ
ਸੁਪਨਿਆਂ ਨੂੰ ਰੰਗ ਲਈਏ ਦੋਸਤਾ!

ਉਸ ਨਿਗਾਹ ਨੂੰ ਚਾਹੀਦੀ ਮੇਰੀ ਨਜ਼ਰ
ਇਸ ਨਜ਼ਰ ਨੂੰ ਚਾਹੀਦੀ ਤੇਰੀ ਮਿਹਰ,
ਛੱਡ ਸੰਘਣਾ, ਓਪਰਾ-ਪਨ ਤੇ ਸ਼ਰਮ
ਦੋਵੇਂ ਹੀ ਕੁਝ ਮੰਗ ਲਈਏ ਦੋਸਤਾ!

ਪ੍ਰਬਲ ਹੈ ਜਜ਼ਬਾ ਮੇਰੇ ਅਜ ਇਸ਼ਕ ਦਾ
ਹੁਸਨ ਤੇਰੇ ਤੇ ਵੀ ਹੈ ਆਇਆ ਨਿਖਾਰ,
ਆ ਦੋਹਾਂ ਦੇ ਮੇਲ ਵਿਚ ਹੋ ਬੇ-ਖ਼ਬਰ
ਜ਼ਿੰਦਗੀ ਨੂੰ ਰੰਗ ਲਈਏ ਦੋਸਤਾ!

ਫੇਰ ਆਈ ਯਾਦ ਤੇਰੀ ਬਣ ਕੇ ਖ਼ਾਬ
ਸੁਪਨਿਆਂ ਵਿਚ ਤਰ ਗਈ ਸਾਰੀ ਫ਼ਿਜ਼ਾ,
ਆ ਸੁਨਹਿਰੀ ਯਾਦ ਮਾਣਨ ਦੇ ਲਈ
ਮਨਜ਼ਲਾਂ ਤੋਂ ਲੰਘ ਲਈਏ ਦੋਸਤਾ!

ਮੈਕਦੇ ਦੇ ਖੂੰਜੇ ਖੂੰਜੇ ਰੋਸ਼ਨੀ
ਤਾਰਿਆਂ ਨੂੰ ਵੀ ਪਈ ਸ਼ਰਮਾਉਂਦੀ,
ਪੀ ਰਹੇ ਨੇ ਸ਼ੇਖ਼ ਤੇ ਪੰਡਤ ਜਦੋਂ
ਵੱਡਿਆਂ ਤੋਂ ਸੰਗ ਲਈਏ ਦੋਸਤਾ!

## ੧੦

ਮੁਸ਼ਕਲਾਂ ਕਠਨਾਈਆਂ ਨੂੰ ਅਜ਼ਮਾਣਾ ਪੈ ਗਿਆ।
ਗ਼ੁਰਬਤਾਂ ਦੇ ਨ੍ਹੇਰਿਆਂ ਵਿਚ ਮੁਸਕਰਾਣਾ ਪੈ ਗਿਆ।

ਬਾਗ਼ ਵਿਚ ਝੁਲਸੇ ਹੋਏ ਗ਼ੁੰਚੇ ਸ਼ਗੂਫ਼ੇ ਵੇਖ ਕੇ,
ਖ਼ੁਦ ਘਟਾ ਨੂੰ ਰਹਿਮਤਾਂ ਦਾ ਮੀਂਹ ਵਸਾਣਾ ਪੈ ਗਿਆ।

ਇਸ਼ਕ ਦੀ ਅਜ਼ਮਤ ਲਈ ਖ਼ੁਦ ਜ਼ਿੰਦਗਾਨੀ ਨੂੰ ਕਦੀ,
ਮੌਤ ਦੀ ਬਦਸ਼ਕਲ ਦੇਵੀ ਨੂੰ ਮਨਾਣਾ ਪੈ ਗਿਆ।

ਸਾਥੀਓ, ਓ! ਦੋਸਤੋ ਪਰਹੇਜ਼ ਹੁਣ ਕਾਹਦਾ ਰਿਹਾ?
ਰੱਬ ਨੂੰ ਜਦ ਜਾਮ ਫੜ ਕੇ ਖ਼ੁਦ ਪਿਲਾਣਾ ਪੈ ਗਿਆ।

# ਯਾਦ

ਯਾਦ ਤੇਰੀ ਇਸ ਤਰ੍ਹਾਂ ਨੈਣਾਂ 'ਚ ਮੇਰੇ ਜਾਗਦੀ
ਜਿਸ ਤਰ੍ਹਾਂ
ਸ਼ਬਨਮ ਦਿਆਂ ਦੋ ਕਤਰਿਆਂ ਲਈ
ਮੂੰਹ ਅੱਡੀ ਰਾਤ ਸਾਰੀ
ਕੰਵਲ ਦੀਆਂ ਪਤੀਆਂ।

ਯਾਦ ਤੇਰੀ ਇਸ ਤਰ੍ਹਾਂ ਨੈਣਾਂ 'ਚ ਮੇਰੇ ਜਾਗਦੀ
ਜਿਸ ਤਰ੍ਹਾਂ
ਕਲੀਆਂ ਦੇ ਗੁੱਛੇ ਰਵੀ ਦੀਆਂ ਕਿਰਨਾਂ ਲਈ
ਸੁਾਹਮਣੀ ਢੱਕੀ ਦੇ ਵਲ
ਅਡੀਆਂ ਚੁਕ ਚੁਕ ਝਾਕਦੇ।

ਯਾਦ ਤੇਰੀ ਇਸ ਤਰ੍ਹਾਂ ਨੈਣਾਂ 'ਚ ਮੇਰੇ ਜਾਗਦੀ
ਜਿਸ ਤਰ੍ਹਾਂ
ਸਾਗ਼ਰ ਦੀ ਹਿੱਕ ਤੇ ਸਿਪ ਕੋਈ ਇਕ ਬੂੰਦ ਲਈ
ਮੂੰਹ ਅੱਡੀ ਉਮਰ ਸਾਰੀ
ਅੱਥਰੂ ਰਹੇ ਕੇਰਦੀ।

ਯਾਦ ਤੇਰੀ ਇਸ ਤਰ੍ਹਾਂ ਨੈਣਾਂ 'ਚ ਮੇਰੇ ਜਾਗਦੀ
ਜਿਸ ਤਰ੍ਹਾਂ
ਖ਼ੁਸ਼ਬੂ ਫੁੱਲਾਂ ਦੀ ਪੌਣ ਨੂੰ, ਸਾਹ ਕੋਈ ਮਹਿਕਾਣ ਲਈ
ਰਹਿੰਦੀ ਉਡੀਕਾਂ ਵਿਚ ਸਦਾ
ਵਾਜਾਂ ਪੁਰੇ ਨੂੰ ਮਾਰਦੀ।

ਯਾਦ ਤੇਰੀ ਇਸ ਤਰ੍ਹਾਂ ਨੈਣਾਂ 'ਚ ਮੇਰੇ ਜਾਗਦੀ
ਜਿਸ ਤਰ੍ਹਾਂ
ਅਲ੍ਹੜ ਜਹੀ ਮੁਟਿਆਰ ਕੋਈ ਵਾਦਿਆਂ ਦੀ ਆਸ ਤੇ
ਜੀਵਨ ਦੀਆਂ ਪਗਡੰਡੀਆਂ ਤੇ ਦੀਪ ਬਾਲ
ਰਾਤ ਦਿਨ ਕਰਦੀ ਪਈ ਹੋਵੇ ਉਡੀਕ।

ਯਾਦ ਤੇਰੀ ਇਸ ਤਰ੍ਹਾਂ ਨੈਣਾਂ 'ਚ ਮੇਰੇ ਜਾਗਦੀ
ਜਿਸ ਤਰ੍ਹਾਂ
ਪਾਣੀ ਦਿਆਂ ਕੁਝ ਛਿੱਟਿਆਂ ਲਈ, ਜੇਠ ਹਾੜ
ਰਹਿਮ ਦੀ ਪਾਤਰ ਬਣੀ ਤਪ ਰਹੀ
ਸਵਰਗੀ ਧਰਤ ਦੀ ਹਿੱਕੜੀ।

# ਮਨਜ਼ਲ

ਜ਼ੁਲਫ਼ ਤੇਰੀ ਦੀ ਹੁਣ ਤਕ ਵੱਸੇ
ਮਨ ਮੇਰੇ ਵਿਚ ਬਾਸ।

ਏਸੇ ਲਈ ਮੈਂ ਜੀਵੀ ਜਾਨਾਂ
ਜੀਵਨ ਦੀ ਕਰ ਆਸ।

ਯਾਦ ਆਪਣੀ ਖੋਹ ਨਾ ਮੈਥੋਂ
ਖੋਹ ਨਾ ਪ੍ਰੀਤ-ਹੁਲਾਸ।

ਧੁੰਦਲੀ ਮਨਜ਼ਲ, ਧੁੰਦਲੇ ਪੈਂਡੇ
ਧੁੰਦਲਾ ਜਿਹਾ ਕਿਆਸ।

# ਸੁਪਨੇ ਜਾਗੇ

ਅਜ ਸੁੱਤੇ ਪਏ ਜੀਵਨ ਦੇ ਵਿਚ
ਲੱਖਾਂ ਸੁਪਨੇ ਜਾਗੇ।
ਲੱਖਾਂ ਆਹਾਂ ਨਗ਼ਮੇ ਬਣੀਆਂ
ਉਡ ਗਏ ਦਰਦ ਨਿਭਾਗੇ।

ਅਜ ਇਕ ਦੁਨੀਆਂ ਨਵੀਂ ਜਹੀ ਹੈ
ਵਿਚ ਅਖੀਆਂ ਆ ਲਟਕੀ।
ਸੂਰਜ ਹਸਿਆ ਤਾਰੇ ਲਿਸ਼ਕੇ
ਕਿਰਨ ਜਹੀ ਇਕ ਮਟਕੀ।

ਜਾਗੋ ਸੁੱਤੇ ਹਿੰਦੀ ਵੀਰੋ
ਛੱਡੋ ਲੰਮਾਂ ਸੌਣਾ।
ਖ਼ੁਸ਼ੀਆਂ ਦੀ ਇਕ ਛਹਿਬਰ ਲਾਕੇ
ਧੋ ਦਿਉ ਸਾਰਾ ਰੋਣਾ।



2015

ਰਲ ਕੇ ਸਾਰੇ ਇਸ ਦੁਨੀਆਂ ਵਿਚ
ਨਵਾਂ ਸਮਾਜ ਬਣਾਵੋ।
ਚੜ੍ਹਦੇ ਦੀ ਲਾਲੀ ਚੋਂ ਅਪਣਾ
ਚਿੱਟਾ ਲਹੂ ਚਮਕਾਵੋ।

ਹਰ ਕਾਮਾ ਹਰ ਕਿਰਤੀ ਹੱਸੇ
ਘੁੱਗੀਆਂ ਚੈਨੀਂ ਵੱਸਣ।
ਤਕ ਭਾਰਤ ਦੀ ਕਿਸਮਤ ਜਾਗੀ
ਭੁੱਖਾਂ, ਨੰਗਾਂ ਨੱਸਣ।

ਅਜ ਸੁੱਤੇ ਪਏ ਜੀਵਨ ਦੇ ਵਿਚ
ਗੀਤ ਨਵਾਂ ਕੋਈ ਗਾਵੋ।
ਸਦੀਆਂ ਤੋਂ ਸੁੱਤੀਆਂ ਤਾਰਾਂ ਨੂੰ
ਲਾ ਮਿਜ਼ਰਾਬ ਜਗਾਵੋ।

# ਮਸਰੂਰ ਨੇ

ਵੇਖ ਪਾਸਾ ਪਰਤਿਆ
ਅਜ ਦੇਸ਼ ਦੇ ਮਜ਼ਦੂਰ ਨੇ।

ਵੇਖ ਜੀਵਨ ਹੱਸ ਪਿਆ
ਮੂਹਾਂ ਤੇ ਛਾਏ ਨੂਰ ਨੇ।

ਮਿਟ ਗਈ ਹੁਣ ਲਾਨਤਾਂ ਦੀ
ਲੱਗੀ ਕਾਲਸ ਮੱਥਿਓਂ,

ਵੇਖ ਅਜ ਮਸਤੀ 'ਚ ਸਾਰੇ
ਹੋ ਰਹੇ ਮਸਰੂਰ ਨੇ।

# ਦੋ ਰਾਤਾਂ

ਉਹ ਝੜੀ ਦੀ ਰਾਤ
ਭੁਲਦੀ ਨਹੀਂ ਕਦੇ
ਉਸ ਝੜੀ ਦੀ ਰਾਤ
ਸੱਜਣ ਕੋਲ ਸੀ।

ਉਸ ਝੜੀ ਦੀ ਰਾਤ
ਧੜਕਣ ਇੱਕ ਸੀ
ਇੱਕੋ ਸਨ ਗੇ ਬੋਲ
ਇਕੋ ਤਾਲ ਸੀ।

ਉਸ ਝੜੀ ਦੀ ਰਾਤ
ਚਾਉ ਜਵਾਨ ਸਨ
ਪਿੰਡੋਂ ਬਾਹਰ ਵਾਰ
ਕੰਢੇ ਢਾਬ ਦੇ
ਭਿੱਜੀ ਭਿੱਜੀ ਰਾਤ
ਭਿੱਜੇ ਦਿਲ ਸਨ
ਭਿੱਜੇ ਧਰਤ ਆਕਾਸ਼
ਪੱਤੇ ਪੱਤੀਆਂ

ਭਿੱਜੇ ਚਾਰੇ ਨੈਣ
ਵਿਛੜਨ ਦੇ ਸਮੇਂ
ਲੂਣੇ ਅਥਰੂ ਡਲ੍ਹਕੇ
ਕਤਰੇ ਬਣ ਕਈ
ਅੱਖਾਂ ਵਾਲੇ ਸਾਗਰ
ਲੱਗਾ ਪਾੜ ਸੀ।

ਉਹ ਝੜੀ ਦੀ ਰਾਤ
ਭੁਲਣੀ ਨਹੀਂ ਕਦੇ
ਉਸ ਝੜੀ ਦੀ ਰਾਤ
ਦੀ ਤੁਲਨਾ ਨਹੀਂ।

ਉਹ ਝੜੀ ਦੀ ਰਾਤ
ਆਈ ਫੇਰ ਨਾ
ਹੋਇਆ ਨਾ ਦੀਦਾਰ
ਮੁੜ ਕੇ ਹਲਟ ਤੇ।

ਉਸ ਝੜੀ ਦੀ ਰਾਤ
ਮੇਰੀ ਕਾਇਨਾਤ
ਮੌਤ ਦੀ ਹਿਚਕੀ ਤਾਈਂ
ਨਾ ਭੁਲਸੀ ਕਦੇ।

ਉਸ ਝੜੀ ਦੀ ਰਾਤ
ਜ਼ੁਲਫ਼ਾਂ ਉਹਦੀਆਂ
ਛਾਈਆਂ ਵਿਚ ਆਕਾਸ਼
ਬਣ ਕਾਲੀ ਘਟਾ।

ਉਸ ਝੜੀ ਦੀ ਰਾਤ
ਠੰਢ ਵਿਚ ਨਿੱਘ ਸੀ
ਨਿੱਘ ਸੀ ਹੱਦੋਂ ਵਧ
ਜੀਵਨ ਵਾਂਗਰਾਂ
ਕਾਸ਼! ਉਦੋਂ ਦੀ ਰਾਤ
ਬਣਦੀ ਨਾ ਸਵੇਰ
ਜੀਵਨ ਦੇ ਰਾਹ ਵਿੱਚ
ਛਾਂਦਾ ਨਾ ਹਨੇਰ।

ਅਜ ਝੜੀ ਦੀ ਰਾਤ
ਵੱਢ ਵੱਢ ਖਾ ਰਹੀ
ਸੁੱਕ ਰਹੇ ਨਾਸੂਰ
ਮੁੜ ਕੇ ਸਿਮ ਪਏ।

ਅੱਜ ਝੜੀ ਦੀ ਰਾਤ
ਨਾਗਣ ਡੱਸਦੀ

ਵਿਚ ਘਟਾਵਾਂ ਮੌਤ
ਜਾਪੇ ਹੱਸਦੀ ।

ਅੱਜ ਝੜੀ ਦੀ ਰਾਤ
ਬ੍ਰਿਹੋਂ ਸੱਲਿਆ
ਅੱਜ ਝੜੀ ਦੀ ਰਾਤ
ਮੌਤੋਂ ਹੈ ਕਠੋਰ ।

ਉਹ ਝੜੀ ਦੀ ਰਾਤ
ਭੁਲਦੀ ਨਹੀਂ ਕਦੇ
ਜਿਸ ਝੜੀ ਦੀ ਰਾਤ
ਸੱਜਣ ਕੋਲ ਸੀ ।

# ਬ਼ਗਾਵਤ

ਜਦੋਂ ਅਗ ਛੋੜਦੀ ਲਾਟਾਂ
ਮੁਨਾਰੇ ਕੰਬ ਜਾਂਦੇ ਨੇ ।

ਕਿ ਜ਼ਰਗਰਦੀ ਦੇ ਹੜ ਅੰਦਰ
ਕਿਨਾਰੇ ਕੰਬ ਜਾਂਦੇ ਨੇ ।

ਜਦੋਂ ਮਜ਼ਲੂਮ ਦੇ ਸਾਹਾਂ 'ਚ
ਭਖੇ ਅੱਗ ਕਰਾਂਤੀ ਦੀ

ਅਰਸ਼ ਛੋਹਦੇਂ ਮਹਲ ਤੇ ਕੀ
ਸਿਤਾਰੇ ਕੰਬ ਜਾਂਦੇ ਨੇ ।

# ਮੇਰਾ ਪਿਆਰ

ਹਵਸ ਤੋਂ ਦੂਰ
ਪਵਿੱਤਰਤਾ ਦਾ ਮਿਆਰ
ਮੇਰਾ ਪਿਆਰ।

ਅੰਬਰ ਤੋਂ ਉੱਚਾ
ਮੋਤੀ ਤੋਂ ਸੁੱਚਾ
ਝੁਲਸੇ ਫੁੱਲਾਂ ਤੇ
ਆਏ ਜਿਉਂ ਨਿਖਾਰ
ਮੇਰਾ ਪਿਆਰ।

ਅੰਬਰ ਦੇ ਥੱਲੇ
ਵੱਸੋਂ ਤੋਂ ਦੂਰ
ਚੰਨ ਚਾਨਣੀ 'ਚ
ਡੁਲ੍ਹ ਡੁਲ੍ਹ ਪੈਂਦਾ
ਅਗਮ ਅਪਾਰ
ਮੇਰਾ ਪਿਆਰ।

ਜੀਵਨ ਦਾ ਹੁਲਾਸ
ਫੁੱਲਾਂ ਦੀ ਬਾਸ
ਜੀਵਨ ਦੀ ਚਾਅ
ਬਦਲਾਂ ਦੀ ਛਾਂ
ਪੱਵਨ ਦਾ ਹੁਲਾਰ
ਮੇਰਾ ਪਿਆਰ ।

ਕੁੱਦਰਤ ਦੇ ਨੇੜੇ
ਖ਼ੁਦਗਰਜ਼ੀ ਤੋਂ ਦੂਰ
ਮਸਤੀ ਦਾ ਸੋਮਾ
ਜੀਵੇ ਜੁਗਾਂ ਤਕ
ਕਰੇ ਬੇ-ਕਰਾਰ
ਮੇਰਾ ਪਿਆਰ ।

# ਜ਼ਿੰਦਗੀ

ਜ਼ਿੰਦਗੀ ਮੇਰੀ ਰਹੀ ਦੁੱਖਾਂ ਦਾ ਰਾਜ਼।
ਜ਼ਿੰਦਗੀ ਮੇਰੀ ਰਹੀ ਭੁੱਖਾਂ ਦਾ ਰਾਜ਼।
ਜ਼ਿੰਦਗੀ ਮੇਰੀ ਰਹੀ ਕੁਝ ਸੋਚਦੀ।
ਜ਼ਿੰਦਗੀ ਮੇਰੀ ਰਹੀ ਕੁਝ ਲੋਚਦੀ।

ਜ਼ਿੰਦਗੀ ਮਖ਼ਮੂਰ ਅੱਖਾਂ ਦਾ ਹੁਲਾਸ।
ਜ਼ਿੰਦਗੀ ਤਾਜ਼ੇ ਫੁਲਾਂ ਦੀ ਮਹਿਕ ਬਾਸ।
ਜ਼ਿੰਦਗੀ ਸਰਗਮ ਹੈ ਤੇ ਮਲਹਾਰ ਹੈ।
ਜ਼ਿੰਦਗੀ ਸੱਜਰੇ ਗਲਾਂ ਦਾ ਹਾਰ ਹੈ।

ਜ਼ਿੰਦਗੀ ਰੰਗੀਨੀਆਂ ਦਾ ਰਾਜ਼ ਹੈ।
ਜ਼ਿੰਦਗੀ ਹੀ ਧੜਕਣਾਂ ਦਾ ਸਾਜ਼ ਹੈ।
ਜ਼ਿੰਦਗੀ ਇਕ ਮੌਜ ਹੈ ਇਕ ਲਹਿਰ ਹੈ।
ਜ਼ਿੰਦਗੀ ਤੂਫ਼ਾਨ ਹੈ ਤੇ ਕਹਿਰ ਹੈ।

ਜ਼ਿੰਦਗੀ ਮਦਰਾ ਛਲਕਦਾ ਜਾਮ ਹੈ।
ਜ਼ਿੰਦਗੀ ਜੀਵਨ ਦੇ ਲਈ ਪੈਗ਼ਾਮ ਹੈ।
ਜ਼ਿੰਦਗੀ ਹੈ ਪਲਮਦੀ ਹੋਈ ਸਵੇਰ।
ਜ਼ਿੰਦਗੀ ਹੈ ਤਾਰਿਆਂ ਦਾ ਇਕ ਖਲੇਰ।

ਜ਼ਿੰਦਗੀ ਹੈ ਨੀਂਦ ਹੈ ਏਹੋ ਹੀ ਜਾਗ।
ਜ਼ਿੰਦਗੀ ਹੀ ਜ਼ਿੰਦਗੀ ਦਾ ਹੈ ਸੁਹਾਗ।

ਜ਼ਿੰਦਗੀ ਸ਼ਬਨਮ ਦੇ ਕਤਰੇ ਥਰਕਦੇ।
ਜ਼ਿੰਦਗੀ ਅਰਮਾਂ' ਕਿਸੇ ਦੇ ਧੜਕਦੇ।

ਜ਼ਿੰਦਗੀ ਹਾਸਾ ਵੀ ਹੈ ਰੋਣਾ ਵੀ ਹੈ।
ਜ਼ਿੰਦਗੀ ਖ਼ੁਸ਼ ਤੇ ਦੁਖੀ ਹੋਣਾ ਵੀ ਹੈ।

ਜ਼ਿੰਦਗੀ ਜ਼ਿੰਦਾ ਦਿਲਾਂ ਦਾ ਸਾਜ਼ ਹੈ।
ਜ਼ਿੰਦਗੀ ਖ਼ਾਮੋਸ਼ ਬੇ-ਆਵਾਜ਼ ਹੈ।

ਜ਼ਿੰਦਗੀ ਹੈ ਇਕ ਪਰਛਾਵਾਂ ਜਿਹਾ।
ਵਾਂਗ ਛਾਵਾਂ ਪਲ ਘੜੀ ਸਾਵਾਂ ਜਿਹਾ।

# ਦੀਵਾਲੀ

ਵੱਟ ਉਂਗਲ ਦੀ ਦੀਵਾ ਦਿਲ ਦਾ
ਪਾ ਹੰਝੂ ਮੈਂ ਬਾਲਾਂ।

ਕਰ ਟੋਟੇ ਮੈਂ ਤਨ ਦੇ ਅਪਣੇ
ਭੇਟਾਂ ਖ਼ੁਸ਼ੀ ਚੜ੍ਹਾ ਲਾਂ।

ਜਿਉਂ ਜਿਉਂ ਰੱਤ ਜਿਗਰ ਦੀ ਚੋਵੇ
ਅੰਦਰ ਭਾਂਬੜ ਮੱਚੇ,

ਅਚਣਚੇਤ ਜੇ ਮਾਹੀ ਮਿਲਪਏ
ਮੈਂ ਕਮਲੀ ਖ਼ੁਸ਼ੀ ਮਨਾ ਲਾਂ।

# ਇਕ ਬਾਲ

ਫੁੱਲ ਖਿੜ ਕੇ ਇਕ ਮੁਰਝਾ ਗਿਆ
ਝੋਰਾ ਚਮਨ ਨੂੰ ਲਾ ਗਿਆ
ਸੀਨਾ ਉਹ ਇੱਦਾਂ ਸਲ ਗਿਆ
ਨੇਜ਼ਾ ਜਿਵੇਂ ਕੋਈ ਚਲ ਗਿਆ

ਬੀਤੇ ਸਮੇਂ ਦੀ ਗਲ ਏ
ਗੁਜ਼ਰੀ ਜਿਵੇਂ ਅਜ ਕਲ ਏ
ਮੜੀਆਂ ਤੇ ਥਾਵਾਂ ਦੂਜੀਆਂ
ਕਿਨੀਆਂ ਮੈਂ ਰਜ ਰਜ ਪੂਜੀਆਂ
ਇਕ ਵਸਤ ਝੋਲੀ ਪੈ ਗਈ
ਸੱਧਰ ਦਿਲੇ ਦੀ ਲਹਿ ਗਈ
ਵਿਹੜੇ 'ਚ ਖੇੜਾ ਆ ਗਿਆ
ਜੀਵਨ ਮੇਰਾ ਮਹਿਕਾ ਗਿਆ

ਇਕ ਗਲ ਅਜੇ ਵੀ ਯਾਦ ਏ
ਸੰਤਾਂ ਦੇ ਡੇਰੇ ਗਿਆ ਸਾਂ ।
ਭੇਟਾ ਲੈ ਦਿਲ ਦੀ ਵੇਦਨਾ
ਚਰਨਾਂ ਤੇ ਜਾ ਢਹਿ ਪਿਆ ਸਾਂ

ਉਹਨਾਂ ਸੁਣੀ ਫ਼ਿਰ ਬਾਤ ਸੀ
ਬਖ਼ਸ਼ੀ ਅਸਾਨੂੰ ਦਾਤ ਸੀ
ਭਾਗਾਂ ਨੇ ਵਾਗਾਂ ਮੋੜੀਆਂ
ਖ਼ੁਸ਼ੀਆਂ ਨੇ ਗ਼ਮੀਆਂ ਹੋੜੀਆਂ
ਆਖ਼ਰ ਸਮਾਂ ਉਹ ਆ ਗਿਆ
ਜੋ ਮਨ ਚਮਨ ਮਹਿਕਾ ਗਿਆ
ਮਾਸੂਮ ਜਹੇ ਇਕ ਬਾਲ ਦੀ
ਇਕ ਕੀਮਤੀ ਜਹੇ ਲਾਲ ਦੀ
ਇਕ ਛੋਹ ਅਸਾਂ ਨੂੰ ਮਿਲ ਗਈ
ਦਿਲ ਦੀ ਕਲੀ ਭੀ ਖਿਲ ਗਈ
ਖ਼ੁਸ਼ੀਆਂ ਮਨਾਈਆਂ ਰਜ ਕੇ
ਸਧਰਾਂ ਭੀ ਲਾਹੀਆਂ ਰੱਜ ਕੇ

ਮਾਸੂਮ ਜਹੀ ਇਕ ਹੋਂਦ ਨੇ
ਉਮਰਾਂ ਦਾ ਰੋਣਾ ਧੋਇਆ।
ਖ਼ੁਸ਼ੀਆਂ ਦੀ ਨੱਢੀ ਛੈਲ ਨੇ
ਵੀ ਤਾਰ ਮਨ ਦਾ ਛੋਹਿਆ।

ਖਿੜ ਖਿੜ ਬਹਾਰਾ ਹੱਸੀਆਂ
ਖ਼ੁਸ਼ੀਆਂ ਚੁਪਾਸੀਂ ਹੱਸੀਆਂ
ਸਧਰਾਂ ਜਾਂ ਹੋਈਆਂ ਪੂਰੀਆਂ
ਰੱਜ ਰੱਜ ਕੇ ਕੁਟੀਆਂ ਚੂਰੀਆਂ

ਇਕ ਸ਼ੌਕ ਸੀ ਇਕ ਲਗਨ ਸੀ
ਉਸੇ ਦੇ ਵਿਚ ਮਨ ਮਗਨ ਸੀ
ਦਿਨ ਰਾਤ ਸਭ ਇਕ ਸਾਰ ਸਨ
ਅਪਣੇ ਬਿਗਾਨੇ ਯਾਰ ਸਨ
ਹਰ ਵਕਤ ਚਾਈ ਰੱਖਿਆ
ਹਿੱਕ ਨਾਲ ਲਾਈ ਰੱਖਿਆ ।

ਕਿੱਡੀ ਸੀ ਖ਼ੁਸ਼ ਮਾਂ ਉਸਦੀ
ਇਹ ਗਲ ਨਾ ਦੱਸੀ ਜਾਂਵਦੀ ।
ਅੰਬਾਂ ਦੇ ਬੂਟੇ ਤੇ ਜਿਵੇਂ
ਹੈ ਗੀਤ ਕੋਇਲ ਗਾਵਦੀ ।

ਹੋਣੀ ਖ਼ੁਸ਼ੀ ਦੀ ਹੋਰ ਸੀ
ਮਨਜ਼ੂਰ ਉਸ ਨੂੰ ਹੋਰ ਸੀ

ਜ਼ਾਲਮ ਹਨੇਰਾ ਉੱਠਿਆ
ਉਹ ਚੰਨ ਅਸਾਥੋਂ ਰੁੱਠਿਆ
ਮਿੱਟੀ 'ਚ ਮਿੱਟੀ ਹੋ ਗਿਆ
ਨੀਂਦਰ ਸਦਾ ਦੀ ਸੌਂ ਗਿਆ ।
ਡਾਲੀ ਤੇ ਫੁੱਲ ਕੁਮਲਾ ਗਿਆ
ਇਕ ਸੱਲ ਸੀਨੇ ਲਾ ਗਿਆ

ਖ਼ੁਸ਼ੀਆਂ ਦੀ ਸੋਹਣੀ ਰਾਤ ਨੂੰ
ਪੁੰਨਿਆਂ ਦੀ ਮੋਹਣੀ ਰਾਤ ਨੂੰ
ਮਸਿਆ ਦੇ ਵਿੱਚ ਬਦਲਾ ਗਿਆ
ਮਾਨੋ ਹਨੇਰਾ ਛਾ ਗਿਆ
ਦਿਲ ਚਾਕ ਸੀਨਾ ਸਲ੍ਹਿਆ
ਨਾ ਜ਼ਖ਼ਮ ਜਾਂਦਾ ਝਲਿਆ

ਦੁਖ ਉਹਦੀ ਮਾਂ ਲਾਚਾਰ ਦਾ
ਤੱਕ ਕੇ ਨਾ ਝਲਿਆ ਜਾਂਵਦਾ।
ਤੂਫ਼ਾਨ ਨੈਣੋਂ ਉਮੱਲਿਆ
ਮੈਥੋਂ ਨਾ ਠਲਿਆ ਜਾਂਵਦਾ।

ਰੋ ਰੋ ਉਹ ਬੌਰੀ ਹੋ ਗਈ
ਦੁਨੀਆ ਹੀ ਉਸ ਦੀ ਖੋ ਗਈ
ਹਰ ਵਕਤ ਹੈ ਕੁਰਲਾਂਵਦੀ
ਤੇ ਵੈਣ ਹਰ ਦਮ ਪਾਂਵਦੀ
ਹੋਣੀ ਦੀ ਪੁੱਠੀ ਚਾਲ ਏ
ਕੀਤਾ ਜਿਨ੍ਹੇ ਬੇ-ਹਾਲ ਏ
ਜਦੋਂ 'ਕਲੀ ਬਹਿੰਦੀ ਹੈ ਓ
ਕੂਕੂ ਦਾ ਨਾਂ ਲੈਂਦੀ ਹੈ ਓ
ਕਹਿੰਦੀ ਹੈ ਕਲਾ ਰੋਏ ਗਾ
ਦੁਧ ਬਾਝ ਭੁੱਖਾ ਰੋਏ ਗਾ

ਰੋਂਦੀ ਨੂੰ ਸਮਝਾਂਦਾ ਹਾਂ ਮੈਂ
ਫਿਕਰਾਂ 'ਚ ਸੋਂ ਜਾਂਦਾ ਹਾਂ ਮੈਂ

ਸੁਪਨੇ 'ਚ ਕੀ ਵਿੰਹਦਾ ਹਾਂ ਮੈਂ
ਅਨ-ਕੋੜੇ ਕੂਕੂ ਆਂਵਦੈ।
ਰੋਂਦੀ ਹੋਈ ਮਾਂ ਦੇ ਗਲੇ
ਝੱਟ ਆਣ ਬਾਹਵਾਂ ਪਾਂਵਦੈ

ਏਨੇ 'ਚ ਕੋਈ ਆ ਟੋਕਦੈ
ਗੋਦੀ 'ਚ ਬਹਿਣੋਂ ਰੋਕਦੈ
ਮੈਂ ਬਹੁਤ ਹੀ ਸਮਝਾਂਵਦਾਂ
ਝਗੜਾ ਵੀ ਰੱਜ ਕੇ ਪਾਂਵਦਾਂ
ਉਹ ਗਲ ਹੀ ਨਹੀਂ ਗੌਲਦਾ
ਮੂਹੋਂ ਵੀ ਕੁਝ ਨਹੀਂ ਬੋਲਦਾ
ਇਸ ਝਗੜੇ ਦੇ ਵਿੱਚ ਹੀ
ਇਸ ਰਗੜੇ ਦੇ ਵਿੱਚ ਹੀ
ਅੱਖ ਹੈ ਮੇਰੀ ਖੁਲ ਜਾਂਵਦੀ
ਦੁਨੀਆ ਹੀ ਝੱਟ ਵੱਟ ਜਾਂਵਦੀ
ਦਿਲ ਤੜਪਦਾ ਅੱਖ ਵਹਿ ਤੁਰੇ
ਮਜਬੂਰ ਬੰਦਾ ਕੀ ਕਰੇ ?

ਟਹਿਕਣ ਲਗੀ ਸੀ ਇਕ ਕੱਲੀ
ਬਿਨ ਟਹਿਕਿਆਂ ਮੁਰਝਾ ਗਈ।
ਅਹ ! ਮੌਤ ਜ਼ਾਲਮ ਦੋਹਾਂ ਦੇ
ਨਾਸੂਰ ਸੀਨੇ ਲਾ ਗਈ।

# ਪ੍ਰੀਵਰਤਨ

ਕੜਕਦੀਆਂ ਹੱਡੀਆਂ ਨਾਲ
ਕਾਮੇ ਨੇ ਅੰਗੜਾਈ ਲਈ
ਧੁੱਪ ਝੁੱਲਸੀਆਂ ਅੱਖਾਂ
ਆਕਾਸ਼ ਵਲ ਉਠ ਗਈਆਂ
ਪੂਨਮ ਦਾ ਚੰਨ
ਤਾਰਿਆਂ ਵਿਚ ਹੱਸ ਰਿਹਾ ਸੀ
ਉਸਦੇ ਹਿਰੱਦੇ ਚੋਂ ਆਵਾਜ਼ ਉਠੀ
ਪ੍ਰੀਵਰਤਨ–
ਜੋ ਨਵੇਂ ਜੁਗ ਦਾ ਸੁਨੇਹਾ ਸੀ ।

# ਨਾਚ

ਵੇਖ ਨੰਗਾ ਨਾਚ ਅਜ
ਨਚਦਾ ਪਿਆ ਇਨਸਾਨ ਹੈ।

ਵੇਖ ਅਜ਼ਮਤ ਲੁੱਟਦਾ
ਮਜ਼ਲੂਮ ਦੀ ਬਈਮਾਨ ਹੈ।

ਵੇਖ ਲਹੂ ਪੀਂਦਾ ਪਿਆ
ਜਾਮਾਂ 'ਚ ਪਾ ਪਾ ਕੇ ਸ਼ਿਤਾਨ,

ਬੇ-ਤਰਸ ਤੇ ਬੇ-ਰਹਿਮ
ਤਕਦਾ ਪਿਆ ਭਗਵਾਨ ਹੈ।

# ਜ਼ਿੰਦਗੀ ਤੇ ਮੌਤ

ਅਜ਼ਲਾਂ ਤੋਂ ਤੁਰੇ ਆਏ
ਅਜ਼ਲਾਂ ਤੱਕ ਤੁਰੇ ਜਾਣੇ
ਜ਼ਿੰਦਗੀ ਤੇ ਮੌਤ।

ਆਦਮ ਦੀ ਔਲਾਦ
ਆਦਿ ਤੋਂ ਹੁਣ ਤੱਕ
ਹੁੰਦੀ ਆਈ ਫੌਤ
ਜ਼ਿੰਦਗੀ ਤੇ ਮੌਤ।

ਹਜ਼ਰਤ ਮੁਹੰਮਦ ਜਹੇ
ਨਾਨਕ ਅਵਤਾਰ ਜਹੇ
ਕ੍ਰਿਸ਼ਨ ਜਹੇ, ਰਾਮ ਜਹੇ
ਅਰਜਨ, ਰਣਜੀਤ ਜਹੇ
ਦਰੋਪਤੀ ਤੇ ਸੀਤਾ ਜਹੀ
ਸੀ ਆਮ ੨ਦੀ ਔਲਾਦ।

ਲੱਖਾਂ ਕਰੋੜ ਜੁਗ
ਬੀਤ ਗਏ ਬੀਤ ਰਹੇ
ਸਮਾਂ ਹੰਢ ਲਥਾ
ਪੂਰਾਂ ਦੇ ਪੂਰ ਕਈ
ਆਏ ਅਤੇ ਚਲੇ ਗਏ ।

ਕਵੀ ਟੈਗੋਰ ਅਤੇ
ਕਾਲੀ ਦਾਸ ਸਮੇਂ ਖਾਧੇ
ਵਾਰਸ, ਬੁਲ੍ਹੇਸ਼ਾਹ ਤੇ ਫਰੀਦ ਜਹੇ
ਹਾਰ ਲਥੇ ਥੱਕ ਲਥੇ
ਕਰ ਕਰ ਉਪਾਸ਼ਨਾ ।

ਬੁੱਧ ਨੂੰ ਗਿਆਨ ਹੋਇਆ
ਜੰਗਲਾਂ ਦੇ ਵਿਚ ਜਾ ਕੇ
ਘਰ ਬਾਹਰ
ਰਾਜ ਪਾਟ
ਇਸਤਰੀ ਤੇ ਸੁਖ ਛੱਡੇ
ਦਰ ਦਰ ਖ਼ਾਕ ਛਾਣੀ
ਤੱਪ ਕੀਤਾ
ਜੱਪ ਕੀਤਾ
ਪਾਇਆ ਨਿਰਵਾਣ ਅੰਤ

ਕਾਹਦੇ ਲਈ ?
ਕੀਹਦੇ ਲਈ ?
ਆਦਮ ਦੀ ਔਲਾਦ ਲਈ
ਪਰ ਕਾਲ ਟਲਿਆ ਨਾ
ਹੁੰਦੀ ਰਹੀ ਮੌਤ ।

ਰਾਵਣ ਜਹੇ ਮਹਾਂ ਬਲੀ
ਮੌਤ ਜਿਨ੍ਹਾਂ ਵੱਸ ਕੀਤੀ
ਕੰਸ ਜਹੇ
ਮਾਰ ਮਾਰ ਹੰਭੇ ਕਈ ਝੱਚੇ ।

ਹਰਨਾਖ਼ਸ਼, ਕੌਡੇ ਸ਼ਾਹ ਹੋਏ
ਹੋਏ ਜਹਾਂਗੀਰ ਕਈ
ਮਹਾਂ ਸਿਕੰਦਰ ਹੋਇਆ
ਲਖਾਂ ਹੋਏ ਦਇਆਵਾਨ
ਲਖਾਂ ਹੀ ਚੰਡਾਲ ਹੋਏ
ਸਮੇਂ ਦੀ ਅਰੁਕ ਚਾਲ
ਲੰਘਦੀ ਹੀ ਗਈ ।

ਔਰੰਗ ਹੋਇਆ
ਅਕਬਰ ਹੋਇਆ

ਗਾਂਧੀ ਜਿਹਾ ਸਾਧ ਨੇਤਾ
ਸੁਭਾਸ਼, ਭਗਤ ਸਿੰਘ ਜਿਹਾ
ਲੋਹੇ ਦਾ ਪਟੇਲ ਹੋਇਆ
ਕਿਸੇ ਵੀ ਨਾ ਰੋਕ ਘੱਤੀ
ਕਿਸੇ ਵੀ ਨਾ ਪਕੱੜ ਘੱਤੀ
ਮੌਤ ਦਾ ਭਿਆਨਕ ਰੂਪ
ਕਿਸੇ ਵੀ ਨਾ ਬਦਲਿਆ ।

ਲਖਾਂ ਸਾਂਇੰਸਦਾਨ ਹੋਏ
ਮਾਰੂ ਬੰਬ ਕੀਤੇ ਈਜਾਦ ਜਿਨਾਂ
ਤਾਰਿਆਂ ਤੇ ਚੰਨਾਂ ਤੀਕ
ਕੀਤੀ ਪ੍ਰਵਾਜ਼ ਜਿਨ੍ਹਾਂ
ਅੰਤ ਮੌਤ ਨਿਗਲ ਗਈ
ਅੰਤ ਮੌਤ ਨਿਗਲ ਜਾਵੇ
ਜ਼ਿੰਦਗੀ ਦੀ ਜੋਤ
ਜ਼ਿੰਦਗੀ ਤੇ ਮੌਤ ।

# ਕਵਿਤਾ

ਸ਼ਮ੍ਹਾਂ ਤੇ ਤਕਿਆ ਇਕ ਪ੍ਰਵਾਨਾ
ਅਪਣਾ ਆਪ ਜਲਾਵੇ ।

ਮੁੜ ਮੁੜ ਭਵੇਂ ਤੇ ਟੱਕਰਾਂ ਮਾਰੇ
ਜਾਚ ਵਫ਼ਾ ਸਿਖਲਾਵੇ ।

ਕੌਣ ਜਾਣੇ ਕਿਉਂ ਇਹ ਪ੍ਰਵਾਨਾ
ਆਪਾ ਖ਼ਾਕ ਰਲਾਵੇ ।

ਰਾਖ ਇਹਦੀ ਦੇ ਜ਼ਰੇ ਉਡ ਉਡ
ਕਵਿਤਾ ਬਣਦੀ ਜਾਵੇ ।

# ਪੱਥਰ ਬੋਲ ਪਏ

ਅਜ ਤਾਜ ਦੇ ਅਥਰੂ ਕਹਿੰਦੇ,
ਪਾ ਪਾ ਕੇ ਹਾਲ ਪੁਕਾਰਾਂ।
ਔਹ ਲਾਲ ਕਿਲੇ ਦੇ ਜ਼ਰੇ ਰੋਣ,
ਕੁਰਲਾਵਣ ਲਾਲ ਦੀਵਾਰਾਂ।
ਸੁਣ ਅਜੰਤਾ ਅਲੋਰਾ ਦੀਆਂ,
ਗੂੰਜਣ ਪਈਆਂ ਗੁਫ਼ਾਵਾਂ।
ਉਹ ਐਲੀਫੰਟਾ ਦੇ ਬੁਤ ਸਹਿਮੇ,
ਤਕ ਖ਼ੂਨੀ ਪਰਛਾਵਾਂ।
ਅਜ ਦੇ ਪੱਥਰ ਦਿਲ ਇਨਸਾਨਾਂ,
ਭੁਲ ਨਾ ਸੋਚ ਦੁੜਾਈ।
ਨਾਂ ਅਜ ਕਿਸ ਦਾ ਕਿਨ੍ਹਾਂ ਬਣਾਈਆਂ,
ਪੱਥਰ ਦੇਣ ਦੁਹਾਈ।